# ਵਰਿਆਮ

੩੩ਵਾਂ ਸਾਲ

ਜੂਨ, ੨੦੦੯



ਲੈਅ ਅਤੇ ਤਾਲ ਦੇ ਮਹਾਂ ਵਿਦਵਾਨ ਪੰਡਿਤ ਕਿਸ਼ਨ ਮਹਾਰਾਜ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸੰਗੀਤ ਪ੍ਰੇਮੀਆਂ ਦਾ ਪਿਆਰ ਸਵੀਕਾਰਦੇ ਹੋਏ। ਨਾਲ ਬੈਠੇ ਹਨ ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਅਤੇ ਔਰੰਗਾਬਾਦ ਸੰਗੀਤ ਸੰਮੇਲਨ ਦੇ ਮੇਜ਼ਬਾਨ ਠੇਕੇਦਾਰ ਹਰਭਜਨ ਸਿੰਘ ਜੀ

*(ਫੋਟੋ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਔਰੰਗਾਬਾਦ ਦਸੰਬਰ ੧੯੮੦)*

Registered No. PB 0016 (2006-2008) Monthly Wariam Ladowali Road, Jalandhar - 144 001
Regd. RNI No. 26453/75 June 2008



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289

# ਵਰਿਆਮ


ਜੂਨ-੨੦੦੮
ਜਿਲਦ-੩੩
ਅੰਕ- ੮



ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-:੦੧੮੧-੨੨੨੨੫੪੩
ਘਰ : ੦੧੮੧-੨੪੫੬੨੮੯

Office Address :
Monthly WARIAM
Ladowali Road.
Opp. Central Town,
Jalandhar-144001
Ph. :0181-2222543 (O)
0181-2456289 (R)

e-mail 'monthlywariam@yahoo.com'


**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



**ਕਿਰਤ**

ਹੱਥੀਂ ਕੰਮ ਕਰਨ ਨਾਲ ਬੰਦੇ ਦਾ ਮਨ ਨੀਵਾਂ ਹੁੰਦਾ ਹੈ ਤੇ ਮੱਤ ਉੱਚੀ ਹੁੰਦੀ ਹੈ, ਸਰੀਰ ਵਿਚ ਸੁਕ੍ਰਿਤ ਦੀ ਸੁਗੰਧੀ ਖਿੜਦੀ ਹੈ ਜਿਸ ਤਰ੍ਹਾਂ ਪਾਰਸ ਨਾਲ ਛੁਹਿਆਂ ਲੋਹਾ ਸੋਨਾ ਬਣ ਜਾਂਦਾ ਹੈ। ਹੱਥਾਂ ਦੀ ਕਿਰਤ ਹੀ ਇਕ ਅਜੇਹੀ ਕਰਨੀ ਹੈ ਜਿਸਦਾ ਅਸਰ ਚਾਰ ਚੁਫੇਰੇ ਚੰਗਾ ਪੈਂਦਾ ਹੈ, ਸਰੀਰ ਅਰੋਗ ਹੁੰਦਾ ਹੈ, ਮਨ ਦਾ ਹੰਕਾਰ ਜਾਂਦਾ ਹੈ ਤੇ ਜਗਤ ਵਿਚ ਪਦਾਰਥਾਂ ਦਾ ਵਾਧਾ ਹੁੰਦਾ ਹੈ।

— *ਲਾਲ ਸਿੰਘ ਕਮਲਾ ਅਕਾਲੀ*

# ਪੰਡਿਤ. ਕਿਸ਼ਨ ਮਹਾਰਾਜ



ਤਾਲ, ਲੈਅ ਦੀ ਦੁਨੀਆ ਦੇ ਬੇਤਾਜ ਬਾਦਸ਼ਾਹ ਪੰਡਿਤ ਕਿਸ਼ਨ ਮਹਾਰਾਜ ੪ ਮਈ ੨੦੦੮ ਨੂੰ ਅੰਤਮ ਤਿਹਾਈ ਸੰਪੂਰਨ ਕਰ ਗਏ ਹਨ। ਬਨਾਰਸ ਬਾਜ ਦਾ ਡੰਕਾ ਸਾਰੀ ਦੁਨੀਆ ਤੇ ਵਜਾਉਣ ਵਾਲਾ ਇਹ ਮਹਾਰਾਜ ਕਠਨ ਤਪੱਸਿਆ ਦਾ ਹੀ ਦੂਸਰਾ ਨਾਮ ਸੀ। ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨਾਂ ਤੇ ਸਾਡੀ ਪੰਡਿਤ ਜੀ ਨਾਲ ਨੇੜਤਾ ਵਧੀ। ਉਹ ਬਹੁਤ ਖ਼ੂਬਸੂਰਤ ਵਿਚਾਰਾਂ ਵਾਲੇ ਬਹੁਤ ਜਜ਼ਬੇ ਵਾਲੇ ਇਨਸਾਨ ਸਨ ਪਰ ਦਿਲ ਦੇ ਨਰਮ ਸਨ। ਉਹ ਸੰਗੀਤ ਸ਼ਾਸਤਰ ਦੇ ਵੀ ਗਿਆਤਾ ਸਨ ਅਤੇ ਸਾਹਿਤ ਦੇ ਵੀ ਰਸੀਆਂ ਸਨ ਅਤੇ ਕਵਿਤਾ ਵੀ ਜੋੜ ਲੈਂਦੇ ਸਨ। ਸਾਨੂੰ ਉਹਨਾਂ ਦੇ ਕੋਲ ਬਨਾਰਸ ਉਹਨਾਂ ਦੇ ਘਰ ਜਾ ਕੇ ਮਿਲਣ ਦਾ ਵੀ ਅਵਸਰ ਮਿਲਿਆ ਹੈ। ਸਾਡੇ ਆਪਣੇ ਦੋ ਜੁਆਨ ਸੁਖਦੇਵ ਸਿੰਘ ਅਤੇ ਸੁਖਵਿੰਦਰ ਸਿੰਘ ਜਲੰਧਰੋਂ ਬਨਾਰਸ ਤਬਲਾ ਸਿਖਣ ਵਾਸਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਭੇਜੇ ਸਨ। ਇਸ ਵੇਲੇ ਦਾ ਪ੍ਰਸਿਧ ਤਬਲਾ ਕਲਾਕਾਰ ਸੁਖਵਿੰਦਰ ਸਿੰਘ ਪਿੰਕੀ ਪੰਡਿਤ ਜੀ ਦਾ ਪਰਮੁਖ ਸ਼ਿਸ਼ ਹੈ। ਸੁਖਵਿੰਦਰ ਸਿੰਘ ਨੂੰ ਪੰਡਿਤ ਕਿਸ਼ਨ ਮਹਾਰਾਜ ਕੋਲ ਬਨਾਰਸ ਛੱਡ ਕੇ ਆਉਣ ਦੀ ਸੇਵਾ ਵੀ ਸੰਪਾਦਕ ਵਰਿਆਮ ਦੀ ਲੱਗੀ ਸੀ। ਸ. ਮਨਜੀਤ ਸਿੰਘ ਪਰਿਵਾਰ ਵੱਲੋਂ ਆਯੋਜਿਤ ਸੰਗੀਤ ਸਮਾਰੋਹਾਂ ਤੇ ਵੀ ਅਕਸਰ ਬਨਾਰਸ ਜਾਣਾ ਬਣਿਆ ਰਿਹਾ। ਇਸ ਤਰਾਂ, ਬਨਾਰਸ ਸ਼ਹਿਰ ਜਾਣ ਅਤੇ ਪੰਡਿਤ ਜੀ ਦੀ ਨੇੜਤਾ ਮਾਨਣ ਦਾ ਅਵਸਰ ਮਿਲਦਾ ਰਿਹਾ। ਲਖਨਊ ਦੇ ਸੰਗੀਤ ਸੰਮੇਲਨ ਵਿਚ ਪੰਡਿਤ ਰਾਜਨ-ਸਾਜਨ ਮਿਸ਼ਰਾ ਦੇ ਜ਼ੋਰਦਾਰ ਗਾਇਣ ਨੂੰ ਵੇਖ ਅਸੀਂ ਕਿਹਾ ਕਿ "ਬਨਾਰਸ ਗਰਜ ਰਹਾ ਹੈ।" ਪੰਡਿਤ ਕਿਸ਼ਨ ਮਹਾਰਾਜ ਦਾ ਉਤਰ ਸੀ "ਤਪੱਸ਼ਿਆ ਗਰਜ ਰਹੀ ਹੈ।" ਉਹਨਾਂ ਦਾ ਆਪਣਾ ਜੀਵਨ ਵੀ ਕਠਨ ਤਪੱਸਿਆ ਵਾਲਾ ਸੀ। ਬਹੁਤ ਸਾਰੀਆਂ ਜ਼ਾਤੀ ਸਿਫਤਾਂ ਵੀ ਪੰਡਿਤ ਕਿਸ਼ਨ ਮਹਾਰਾਜ ਦੀਆਂ ਅਸਾਂ ਲਾਗਿਓਂ ਵੇਖੀਆਂ ਹਨ। ਉਹਨਾਂ ਦੀ ਵਿਦਵਾਨਾਂ ਅਤੇ ਆਮ ਲੋਕਾਂ ਵਿਚ ਸਮਾਨ ਮਾਨਤਾ ਸੀ। ਪੰਡਿਤ ਕਿਸ਼ਨ ਮਹਾਰਾਜ ਦੀਆਂ ਯਾਦਾਂ ਸਾਡਾ ਕੀਮਤੀ ਸਰਮਾਇਆ ਹਨ। ਉਹਨਾਂ ਦੇ ਨਿਧਨ ਨਾਲ ਸੰਗੀਤ ਦੀ ਦੁਨੀਆ ਦਾ ਇਕ ਯੁੱਗ ਸਮਾਪਤ ਹੋ ਗਿਆ ਹੈ।

# ਉਲਫਤ ਬਾਜਵਾ



ਜਲੰਧਰ ਦੇ ਸਾਹਿਤਕ ਜਗਤ ਨੂੰ ਨਿਤ ਵਿਗੋਚਾ ਪੈ ਰਿਹਾ ਹੈ। ਮਹਾਨ ਗੁਰਬਖ਼ਸ਼ ਸਿੰਘ ਬੰਨੋਆਣਾ ਦੇ ਨਾਲ ਹੀ ਸ. ਸੰਤੋਖ ਸਫਰੀ ਆਪਣਾ ਸਫਰ ਪੂਰਾ ਕਰ ਗਿਆ ਅਤੇ ਅਤੇ ਹੁਣ ਸਫਰੀ ਨੂੰ ਸ਼ਰਧਾਂਜਲੀ ਸਮਗਾਮ ਤੇ ਭਾਵ ਭਿੰਨੀ ਸ਼ਰਧਾਂਜਲੀ ਅਰਪਿਤ ਕਰਨ ਵਾਲਾ ਹਰਮਨਪਿਆਰਾ ਉਸਤਾਦ ਸ਼ਾਇਰ ਉਲਫਤ ਬਾਜਵਾ ਵੀ ਉਸੇ ਰਾਹ ਪੈ ਗਿਆ ਹੈ। ਉਲਫਤ ਬਾਜਵਾ ਆਪ ਹੀ ਜਲੰਧਰ ਦੀਆਂ ਸੜਕਾਂ ਤੇ ਤੁਰਦਾ ਫਿਰਦਾ ਮਿਲ ਪੈਂਦਾ ਸੀ ਅਤੇ ਤੁਰਦਾ ਫਿਰਦਾ ਹੀ ਉਹ ੧੬ ਮਈ ੨੦੦੮ ਨੂੰ ਚਲਦਾ ਬਣਿਆ ਹੈ। ਉਲਫਤ ਬਾਜਵਾ ਬਹੁਤ ਸਾਰੇ ਲੋਕਾਂ ਨੂੰ ਮਿਲਦਾ ਅਤੇ ਪਿਆਰ ਅਪਣਤ ਵੰਡਦਾ ਸੀ। ਬਹੁਤ ਸਾਰੇ ਨਵੇਂ ਸ਼ਾਇਰਾਂ ਨੂੰ ਉਹਨੇ ਸ਼ੇਅਰ ਕਹਿਣ ਦੀ ਜਾਚ ਸਿਖਾਈ। ਉਹਦਾ ਅਪਣਾ ਕਲਾਮ ਸਾਫ ਸੁਥਰਾ ਅਤੇ ਲੋਕਾਂ ਦੇ ਦਰਦ ਵਿਚ ਪਰੋਇਆ ਹੁੰਦਾ ਅਤੇ ਇਸ ਨੂੰ ਕਲਾਕਾਰਾਂ ਵੱਲੋਂ ਗਾਇਆ ਵੀ ਜਾਂਦਾ। ਬਾਜਵਾ ਸਾਹਿਤਕ ਜਥੇਬੰਦੀਆਂ ਵਿਚ ਵੀ ਸਰਗਰਮ ਰਿਹਾ ਅਤੇ ਉਸ ਦਾ ਅਚਾਨਕ ਚਲੇ ਜਾਣਾ ਇਕ ਝਟਕੇ ਵਾਂਗ ਮਹਿਸੂਸ ਹੋ ਰਿਹਾ। ਬਾਜਵਾ ਦੀਆਂ ਗ਼ਜ਼ਲਾਂ ਵਿਚ ਲੋਕਾਂ ਵਾਸਤੇ ਦਰਦ ਪ੍ਰਗਟ ਹੁੰਦਾ ਹੈ। ਬਾਜਵਾ ਨੂੰ ਸ਼ਰਧਾਂਜਲੀ ਵਜੋਂ ਉਸਦੀਆਂ ਕੁਝ ਗ਼ਜ਼ਲਾਂ ਅਸੀਂ ਵਿਸ਼ੇਸ਼ ਤੌਰ ਤੇ ਛਾਪ ਰਹੇ ਹਾਂ।

*— ਜਗਦੀਸ਼ ਸਿੰਘ ਵਰਿਆਮ*

# ਕਲਾਮ ਉਲਫਤ ਬਾਜਵਾ

## ਸਾਰਾ ਜਹਾਨ ਮੇਰਾ

ਨਾ 'ਇਹ ਸਤਾਨ' ਮੇਰਾ ਨਾ 'ਉਹ ਸਤਾਨ' ਮੇਰਾ।
ਸਾਰੇ ਜਹਾਨ ਦਾ ਮੈਂ ਸਾਰਾ ਜਹਾਨ ਮੇਰਾ।

ਕਿਸ ਨੂੰ ਕਹਾਂ ਪਰਾਇਆ ਕਿਸ ਨੂੰ ਕਹਾਂ ਮੈਂ ਅਪਣਾ।
ਇਕ ਜ਼ਾਤ ਆਦਮੀ ਦੀ ਇਕ ਖ਼ਾਨਦਾਨ ਮੇਰਾ।

ਮਜ਼ਹਬ ਜੋ ਮੈਂ ਬਣਾਏ ਮੈਨੂੰ ਹੀ ਖਾਣ ਆਏ
ਮਿਟਣਾ ਨਹੀਂ ਇਨ੍ਹਾਂ ਤੋਂ ਨਾਮੋ ਨਿਸ਼ਾਨ ਮੇਰਾ।

ਇਕ ਵਾਸਤੇ ਲੜਾਂ ਕਿਉਂ ਇਕ ਵਾਸਤੇ ਮਰਾਂ ਕਿਉਂ
ਸਾਰੇ ਹੀ ਦੇਸ ਮੇਰੇ ਸਾਰਾ ਜਹਾਨ ਮੇਰਾ।

ਡੁਲ੍ਹਦਾ ਹੈ ਖ਼ੂਨ ਮੇਰਾ ਲੜਦੇ ਨੇ ਲੋਕ ਜਦ ਵੀ
ਕਰਦਾ ਏ ਹਟ ਹਟਾਈ ਦਿਲ ਦਰਮਿਆਨ ਮੇਰਾ।

ਸੁਕਰਾਤ ਪੀ ਰਿਹਾ ਹੈ ਫਿਰ ਜ਼ਹਿਰ ਮੋਮਿਨਾਂ ਤੋਂ
ਸਚ ਦੀ ਸਲੀਬ ਤੇ ਹੈ ਫਿਰ ਇਮਤਿਹਾਨ ਮੇਰਾ।

ਇਸ ਨੂੰ ਵਤਨ ਕਹਾਂ ਜਾਂ ਪਰਦੇਸ ਇਸ ਨੂੰ ਆਖਾਂ
ਨਾ ਜ਼ਰ ਜ਼ਮੀਨ ਮੇਰੀ ਨਾ ਘਰ ਮਕਾਨ ਮੇਰਾ।

ਮੁਲਕਾਂ ਦੀਆਂ ਲਕੀਰਾਂ ਮੈਂ ਸਭ ਮਿਟਾ ਦਿਆਂਗਾ
ਝੂਲੇਗਾ ਏਕਤਾ ਦਾ ਹਰ ਥਾਂ ਨਿਸ਼ਾਨ ਮੇਰਾ।

ਜਿੱਤੇਗਾ ਪਿਆਰ ਆਖ਼ਿਰ ਨਫ਼ਰਤ ਦੀ ਹਾਰ ਹੋਣੀ
ਭਰਦਾ ਹੈ ਮੇਰੀ ਸ਼ਾਹਦੀ ਦਿਲ ਆਸਵਾਨ ਮੇਰਾ।

ਮਜ਼੍ਹਬਾਂ ਤੇ ਫ਼ਿਰਕਿਆਂ ਨੂੰ ਤਸਲੀਮ ਨਾ ਕਰਾਂ ਮੈਂ
ਸਭ ਕਾਇਨਾਤ ਮੇਰੀ ਹੈ ਆਸਮਾਨ ਮੇਰਾ।

'ਉਲਫ਼ਤ' ਕਰੇ ਜੋ ਸਭ ਨੂੰ ਸਭ ਨਾਲ ਹਸ ਕੇ ਬੋਲੇ
ਉਹ ਹਮ-ਖ਼ਿਆਲ ਮੇਰਾ ਉਹ ਹਮ-ਜ਼ੁਬਾਨ ਮੇਰਾ।

## ਉੱਤੋਂ ਉੱਤੋਂ

ਕਰਦਾ ਹੈ ਪਾਠ ਪੂਜਾ ਸੰਸਾਰ ਉੱਤੋਂ ਉੱਤੋਂ।
ਕਰਦਾ ਹੈ ਰਬ ਵੀ ਇਸ ਤੇ ਇਤਬਾਰ ਉੱਤੋਂ ਉੱਤੋਂ।

ਪਾਉਂਦੇ ਨੇ ਫੁੱਟ ਘਰ ਘਰ ਇਹ ਚਾਲਬਾਜ਼ ਲੀਡਰ
ਕਰਦੇ ਨੇ ਏਕਤਾ ਦਾ ਪਰਚਾਰ ਉੱਤੋਂ ਉੱਤੋਂ।

ਰਿਸ਼ਵਤ ਮਿਲੇ ਤਾਂ ਲਈਏ ਈਮਾਨਦਾਰ ਬਣ ਕੇ
ਸਿਰ ਫੇਰ ਫੇਰ ਕਰੀਏ ਇਨਕਾਰ ਉੱਤੋਂ ਉੱਤੋਂ।

ਚੜ੍ਹਿਆ ਹੈ ਤਾਪ ਸਾਨੂੰ ਇਹ ਮਾਰਦੀ ਏ ਹੂੰਗਾ
ਕਰਦੀ ਏ ਹਾਏ ਹਾਏ ਸਰਕਾਰ ਉੱਤੋਂ ਉੱਤੋਂ।

ਚੰਗਾ ਸੀ ਸਾਧ ਬਣਦੇ ਤੇ ਖ਼ੂਬ ਮੌਜ ਲੁਟਦੇ
ਨਾਲੇ ਤਿਆਗ ਛਡਦੇ ਸੰਸਾਰ ਉੱਤੋਂ ਉੱਤੋਂ।

ਜ਼ਰਦਾਰ ਹੋ ਕੇ ਕਰੀਏ ਮਜ਼ਦੂਰ ਦੀ ਵਕਾਲਤ
ਮਿਹਨਤਕਸ਼ਾਂ ਦੇ ਬਣੀਏ ਗ਼ਮਖ਼ਾਰ ਉੱਤੋਂ ਉੱਤੋਂ।

ਮਹਿਲਾਂ 'ਚ ਬਹਿ ਕੇ ਲਿਖੀਏ ਝੁਗੀਆਂ ਦਾ ਹਾਲ 'ਉਲਫ਼ਤ'
ਭੁਖ ਮਾਰਿਆਂ ਦੇ ਜਾਈਏ ਬਲਿਹਾਰ ਉੱਤੋਂ ਉੱਤੋਂ।

## ਲਹੂ ਹੈ ਬੇਗੁਨਾਹਾਂ ਦਾ

ਲਹੂ ਦੇ ਹੜ੍ਹ ਵਗਾਏਗਾ ਲਹੂ ਹੈ ਬੇਗੁਨਾਹਾਂ ਦਾ।
ਕੋਈ ਪਰਲੋ ਲਿਆਏਗਾ ਲਹੂ ਹੈ ਬੇਗੁਨਾਹਾਂ ਦਾ।

ਜ਼ਮੀਰ ਅਪਣੀ ਦੇ ਦਾਮਨ ਤੇ ਅਸੀਂ ਜੋ ਦਾਗ਼ ਲਾਇਆ ਹੈ
ਕਦੇ ਧੋਤਾ ਨਾ ਜਾਏਗਾ ਲਹੂ ਹੈ ਬੇਗੁਨਾਹਾਂ ਦਾ।

ਲਹੂ ਦਾ ਤਿਲਕ ਲਾ ਕੇ ਤਖ਼ਤ ਤੇ ਬੈਠੇਗਾ ਜੋ ਹਾਕਿਮ
ਉਨ੍ਹੰ ਤਖ਼ਤੇ ਚੜ੍ਹਾਏਗਾ ਲਹੂ ਹੈ ਬੇਗੁਨਾਹਾਂ ਦਾ।

ਇਦ੍ਹੀ ਹਰ ਬੂੰਦ ਵਿਚ ਸਾਗਰ ਛੁਪੇ ਹੋਏ ਨੇ ਬਦਲੇ ਦੇ
ਕਿ ਕਾਤਿਲ ਗ਼ਰਕ ਜਾਏਗਾ ਲਹੂ ਹੈ ਬੇਗੁਨਾਹਾਂ ਦਾ।

ਗੁਰਾਂ ਦੇ ਲਾਲ ਸਨ ਉਹ ਵੀ ਗੁਰਾਂ ਦੇ ਲਾਲ ਹਨ ਇਹ ਵੀ
ਕੋਈ ਬੰਦਾ ਵੀ ਆਏਗਾ ਲਹੂ ਹੈ ਬੇਗੁਨਾਹਾਂ ਦਾ।

ਚੜ੍ਹੇਗਾ ਸਿਰ ਇਹ ਕਾਤਿਲ ਦੇ ਉਹ ਸਿਰ ਕੰਧਾਂ 'ਚ ਮਾਰੇਗਾ
ਅਸਰ ਅਪਣਾ ਵਿਖਾਏਗਾ ਲਹੂ ਹੈ ਬੇਗੁਨਾਹਾਂ ਦਾ।

ਜਲਾ ਕੇ ਬੇਗੁਨਾਹਾਂ ਨੂੰ ਤਮਾਸ਼ਾ ਵੇਖਦੇ ਨੇ ਜੋ
ਉਨ੍ਹਾਂ ਦੇ ਦਿਲ ਜਲਾਏਗਾ ਲਹੂ ਹੈ ਬੇਗੁਨਾਹਾਂ ਦਾ।

ਸੁਣੋ ਕੁਰਲਾਟ ਬੱਚਿਆਂ ਦਾ ਸੁਣੋ ਵਿਰਲਾਪ ਮਾਵਾਂ ਦਾ
ਇਹ ਘਰ ਘਰ ਸੋਗ ਪਾਏਗਾ ਲਹੂ ਹੈ ਬੇਗੁਨਾਹਾਂ ਦਾ।

ਵਹਾ ਕੇ ਖ਼ੂਨ ਲੋਕਾਂ ਦਾ ਨਾ ਮੁਸਕਾਓ ਗੁਨਾਹਗਾਰੋ
ਤੁਹਾਨੂੰ ਵੀ ਰੁਆਏਗਾ ਲਹੂ ਹੈ ਬੇਗੁਨਾਹਾਂ ਦਾ।

ਖ਼ੁਦਾ ਬਖ਼ਸ਼ੇ ਕਿ ਨ੍ਹੇਰੀ ਲਾਲ ਸੂਹੀ ਆਉਣ ਵਾਲੀ ਹੈ
ਇਹ ਰੰਗ ਅਪਣਾ ਵਿਖਾਏਗਾ ਲਹੂ ਹੈ ਬੇਗੁਨਾਹਾਂ ਦਾ।

ਵਿਖਾਓ ਨਾ ਇਹ 'ਉਲਫ਼ਤ' ਨੂੰ ਇਹ ਸ਼ਾਇਰ ਹੈ ਕਿ ਉਸ ਕੋਲੋਂ
ਕਦੇ ਤੱਕਿਆ ਨਾ ਜਾਏਗਾ ਲਹੂ ਹੈ ਬੇਗੁਨਾਹਾਂ ਦਾ।

## ਦੀਵੇ ਬੁਝਾਉਣ ਵਾਲੇ

ਬਣ ਜਾਣ ਜੇ ਇਹ ਬੰਦੇ ਬੰਦੇ ਕਹਾਉਣ ਵਾਲੇ।
ਮੁਕ ਜਾਣ ਸਾਰੇ ਝਗੜੇ ਦੁੱਖਾਂ 'ਚ ਪਾਉਣ ਵਾਲੇ।

ਮੰਦਿਰ ਜਾਂ ਗੁਰਦੁਆਰੇ ਲਭਦਾ ਏਂ ਨੂਰ ਕਿਸ ਦਾ
ਵਸਦੇ ਘਰਾਂ ਚ ਜਗਦੇ ਦੀਵੇ ਬੁਝਾਉਣ ਵਾਲੇ।

ਲੋਕਾਂ ਨੂੰ ਕੌਣ ਦੱਸੇ ਮੰਜ਼ਿਲ ਦਾ ਠੀਕ ਰਸਤਾ
ਗੁਮਰਾਹ ਹੋ ਗਏ ਨੇ-ਰਸਤਾ ਵਿਖਾਉਣ ਵਾਲੇ।

ਤੇਰਾ ਵੀ ਆਲ੍ਹਣਾ ਹੈ ਏਸੇ ਹੀ ਬਾਗ਼ ਅੰਦਰ
ਕੁਝ ਸੋਚ ਆਫ਼ਤਾਂ ਦੇ ਝੱਖੜ ਝੁਲਾਉਣ ਵਾਲੇ।

ਲੜ ਲੜ ਕੇ ਮਰ ਰਹੇ ਨੇ ਮਜ਼੍ਹਬਾਂ ਦੇ ਨਾਂ ਤੇ ਲੋਕੀਂ
ਤਕਦੇ ਨੇ ਖ਼ੁਦ ਤਮਾਸ਼ਾ ਕੁੱਕੜ ਲੜਾਉਣ ਵਾਲੇ।

ਸਭਨਾਂ ਦੀ ਖ਼ੈਰ ਮੰਗੀਂ ਸਭ ਦਾ ਭਲਾ ਕਰੀਂ ਤੂੰ
ਅਰਦਾਸ ਕਰਨ ਵਾਲੇ ਦੁਰਗਾ ਧਿਆਉਣ ਵਾਲੇ।

ਤੂੰ ਮਾਰ ਜਾਨ-ਬਾਜ਼ਾ ਬਾਜ਼ਾ ਤੇ ਸ਼ਿਕਰਿਆਂ ਨੂੰ
ਕਿਉਂ ਮਾਰਦਾ ਏਂ ਚਿੜੀਆਂ ਚਿੜੀਆਂ ਬਚਾਉਣ ਵਾਲੇ।

ਡਰਦੇ ਨੇ ਸੱਚ ਕਹਿਣੋਂ ਲੇਖਕ ਸਮਾਜਵਾਦੀ
ਸੁਖ ਸਾਂਦ ਦੇ ਦਿਨਾਂ ਵਿਚ ਨਾਅਰੇ ਲਗਾਉਣ ਵਾਲੇ।

ਜਮਨਾ ਕਿਨਾਰੇ ਸੁਣੀਆਂ ਬੰਸੀ ਦੀ ਥਾਂ ਤੇ ਚੀਕਾਂ
ਲੋਕਾਂ ਦੇ ਖ਼ੂਨ ਨ੍ਹਾਤੇ ਗੰਗਾ ਨਹਾਉਣ ਵਾਲੇ।

ਮਾਰੇ ਗ਼ਰੀਬ ਰਾਹੀ ਬੇਦੋਸ਼ ਬੇਕਸੂਰੇ
ਰਹਿਜ਼ਨ ਅਖ਼ੀਰ ਨਿਕਲੇ ਰਹਿਬਰ ਕਹਾਉਣ ਵਾਲੇ।

ਬਸਤੀ ਨੂੰ ਅੱਗ ਲਾ ਕੇ ਨਾਰਦ ਵਹਾਉਣ ਹੰਝੂ
ਆਪੇ ਇਹ ਲਾਉਣ ਵਾਲੇ ਆਪੇ ਬੁਝਾਉਣ ਵਾਲੇ।

ਜੇ ਕਤਰਾ ਕਤਰਾ ਹੋਏ ਉਡ ਜਾਣਗੇ ਇਹ 'ਉਲਫ਼ਤ'
ਦਰਿਆ ਦਿਲੇ ਪੰਜਾਬੀ ਦਰਿਆ ਕਹਾਉਣ ਵਾਲੇ।

## ਲੋਕੋ

ਕਰੋ ਕੁਛ ਹੋਸ਼ ਆਪਸ ਵਿਚ ਹੀ ਲੜ ਲੜ ਮਰਦਿਓ ਲੋਕੋ!
ਕਿ ਅਪਣੇ ਹੀ ਲਹੂ ਦਾ ਆਪ ਹੀ ਘਰ ਭਰਦਿਓ ਲੋਕੋ!

ਤੁਸੀਂ ਬਖ਼ਸ਼ੇ ਨਹੀਂ ਜਾਣਾ ਕਰੋ ਲਖ ਬੰਦਗੀ ਭਾਵੇਂ
ਕਿ ਖ਼ਲਕਤ ਮਾਰ ਕੇ ਰਾਜ਼ੀ ਖ਼ੁਦ ਨੂੰ ਕਰਦਿਓ ਲੋਕੋ!

ਤੁਹਾਡੇ ਰਾਮ ਰਾਜ ਅੰਦਰ ਕਦ ਅਸਲੀ ਰਾਮ ਰਾਜ ਆਊ
ਚਿਰਾਂ ਤੋਂ ਰਾਮ ਲੀਲਾ ਦੇ ਡਰਾਮੇ ਕਰਦਿਓ ਲੋਕੋ!

ਨਿਕਲ ਆਓ ਤੁਸੀਂ ਭਾਣੇ ਦੀ ਦਲਦਲ 'ਚੋਂ ਨਿਕਲ ਆਓ
ਮੁਸੀਬਤ ਮਾਰਿਓ ਲੋਕੋ ਮੁਸੀਬਤ ਜਰਦਿਓ ਲੋਕੋ!

ਸਿਤਮ ਸਹਿੰਦੇ ਹੋ ਬੇ ਅਣਖੋ ਤੁਸੀਂ ਮਰ ਕਿਉਂ ਨਹੀਂ ਜਾਂਦੇ
ਅਜ਼ਲ ਨੇ ਆ ਹੀ ਜਾਣਾ ਹੈ ਅਜ਼ਲ ਤੋਂ ਡਰਦਿਓ ਲੋਕੋ!

ਤੁਹਾਡੇ ਖ਼ੂਨ ਦਾ ਬਦਲਾ ਲਵਾਂਗੇ ਖ਼ੂਨ ਚੂਸਾਂ ਤੋਂ
ਮੁਸ਼ੱਕਤ ਰਾਤ ਦਿਨ ਕਰ ਕੇ ਵੀ ਭੁੱਖੇ ਮਰਦਿਓ ਲੋਕੋ!

ਤੁਸੀਂ ਕੂਲਰ ਬਣਾਏ ਨੇ ਤੁਸੀਂ ਹੀਟਰ ਬਣਾਏ ਨੇ
ਹੁਨਾਲੇ ਸੜਦਿਓ ਲੋਕੋ ਸਿਆਲੇ ਠਰਦਿਓ ਲੋਕੋ!

ਤੁਹਾਡੇ ਪਾਠ ਜਗਰਾਤੇ ਨਮਾਜ਼ਾਂ ਬੇਅਸਰ ਸਾਰੇ
ਇਬਾਦਤ ਖ਼ਾਨਿਆਂ ਅੰਦਰ ਅਦਾਵਤ ਕਰਦਿਓ ਲੋਕੋ!

ਬਚੋ ਰਖਵਾਲਿਆਂ ਕੋਲੋਂ ਕਰੋ ਖ਼ੁਦ ਆਪਣੀ ਰਾਖੀ
ਵਿਸਾਹਘਾਤੀ ਨਿਗ਼ਾਬਾਨਾਂ ਦੇ ਹੱਥੋਂ ਮਰਦਿਓ ਲੋਕੋ!

ਕਰੋ ਨਾ ਰਾਜ ਸਾਡੇ ਤੇ ਜੇ ਦਿਲ ਤੇ ਰਾਜ ਨਈਂ ਕਰਨਾ
ਬਦਨ ਸਾਡੇ ਤੇ ਜਬਰਨ ਹੀ ਹਕੂਮਤ ਕਰਦਿਓ ਲੋਕੋ!

ਮੈਂ 'ਉਲਫ਼ਤ' ਹਾਂ ਤੁਹਾਡਾ ਹਾਂ ਨਾ ਸਮਝੋ ਓਪਰਾ ਮੈਨੂੰ
ਐ ਮੇਰੇ ਆਪਣੇ ਲੋਕੋ ਐ ਮੇਰੇ ਘਰ ਦਿਓ ਲੋਕੋ!

## ਕੋਈ ਮਰਦ ਆਏਗਾ

ਨਾ ਉਸ ਨੂੰ ਦਰਦ ਆਇਆ ਹੈ ਨਾ ਉਸ ਨੂੰ ਦਰਦ ਆਏਗਾ।
ਪਈ ਜਦ ਮਾਰ ਲੋਕਾਂ ਨੂੰ ਤਾਂ ਕੋਈ ਮਰਦ ਆਏਗਾ।

ਖ਼ੁਦਾ ਬੇਰਹਿਮ ਹੈ ਜਦ ਕਿ ਜਦੋਂ ਬੇਦਰਦ ਹੈ ਹਾਕਿਮ
ਭਲੇ ਲੋਕੋ ਨਾ ਸੋਚੋ ਕਿ ਕੋਈ ਹਮਦਰਦ ਆਏਗਾ।

ਕਿਸੇ ਦੇ ਪਿਆਰ ਵਿਚ ਨਿੱਘ ਹੈ ਨਾ ਹੁਣ ਉਹ ਗਰਮਜੋਸ਼ੀ ਹੈ
ਪਤਾ ਕਿਸ ਨੂੰ ਸੀ ਕਿ ਏਨਾ ਵੀ ਮੌਸਮ ਸਰਦ ਆਏਗਾ।

ਕਰੋ ਨਾ ਆਸ ਰਹਿਮਤ ਦੀ ਇਨ੍ਹਾਂ ਬੇਦਿਲ ਮਜੋਰਾਂ ਤੋਂ
ਕਿਸੇ ਬੰਦੇ ਨੂੰ ਹੀ ਬੰਦਿਓ ਤੁਹਾਡਾ ਦਰਦ ਆਏਗਾ।

ਕਦੇ ਹੰਝੂਆਂ ਦੀ ਬਾਰਿਸ਼ ਨਾਲ ਆਇਆ ਹੈ ਨਾ ਆਉਣਾ ਹੈ
ਜਦੋਂ ਵੀ ਇਨਕਲਾਬ ਆਇਆ ਉਡਾਉਂਦਾ ਗਰਦ ਆਏਗਾ।

ਹਟਾਈਏ ਹੁਕਮਰਾਂ ਕਿਹੜਾ ਲਿਆਈਏ ਹੁਕਮਰਾਂ ਕਿਹੜਾ
ਜੇ ਇਕ ਬੇਦਰਦ ਜਾਏਗਾ ਤਾਂ ਇਕ ਬੇਦਰਦ ਆਏਗਾ।

ਲਹੂ ਬੇਦੋਸ਼ਿਆਂ ਦਾ ਜਦ ਵੀ ਡੁੱਲ੍ਹੇਗਾ ਇਹ ਤੜਪਣਗੇ
ਜੋ ਸ਼ਾਇਰ ਹੋਣਗੇ 'ਉਲਫ਼ਤ' ਉਨ੍ਹਾਂ ਨੂੰ ਦਰਦ ਆਏਗਾ।



# ਪੰਡਿਤ ਕਿਸ਼ਨ ਮਹਾਰਾਜ

—ਜਗਦੀਸ਼ ਸਿੰਘ

ਲਗ ਭਗ ਪੰਝੀ ਸਾਲਾਂ ਤੋਂ ਹਰਬਲਭ ਦੀ ਸਟੇਜ ਤੇ ਕਿਸ਼ਨ ਮਹਾਰਾਜ ਦੇ ਦਰਸ਼ਨ ਕਰਦਾ ਆਇਆ ਹਾਂ। ਗੋਰਾ ਮੁਖੜਾ, ਮਥੇ ਤੇ ਲਮਾ ਤਿਲਕ, ਸਿਲਕ ਦੇ ਕਢਾਈਦਾਰ ਕੁਰਤੇ ਅਤੇ ਸਫੈਦ ਦੁੱਧ ਚਿਟੀ ਬਨਾਰਸੀ ਸਟਾਈਲ ਧੋਤੀ ਪਹਿਣ ਕੇ ਜਦੋਂ ਉਹ ਸਟੇਜ ਤੇ ਆਉਂਦੇ ਹਨ ਤਾਂ ਸਰੋਤਿਆਂ ਵਿਚ ਇਕ ਵਖਰੀ ਕਿਸਮ ਦਾ ਉਤਸ਼ਾਹ ਅਤੇ ਜੋਸ਼ ਪਸਰ ਜਾਂਦਾ ਹੈ। ਘੁਸਰ-ਮੁਸਰ ਸ਼ੁਰੂ ਹੋ ਜਾਂਦਾ ਹੈ : "ਹੁਣ ਮਜ਼ਾ ਆਏਗਾ। ਵੇਖੀਂ ਹੁਣ ਕਿਵੇਂ ਲੜਾਈ ਹੁੰਦੀ ਹੈ।' ਅਤੇ ਜਦੋਂ ਵਾਦਕ ਦੇ ਆਲਾਪ ਉਪਰੰਤ ਪੰਡਤ ਜੀ ਦਾ ਤਬਲਾ ਸ਼ੁਰੂ ਹੁੰਦਾ ਹੈ ਤਾਂ ਤਾਲ ਦੀ ਗਤੀ ਦੇ ਨਾਲ ਨਾਲ ਸਰੋਤਿਆਂ ਦੇ ਦਿਲਾਂ ਦੀ ਧੜਕਣ ਵੀ ਤੇਜ਼ ਹੋ ਜਾਂਦੀ ਹੈ। ਅਨੇਕਾਂ ਮੌਲਿਕ ਟੁਕੜਿਆਂ, ਥਾਂਟਾਂ, ਰੇਲਿਆਂ ਉਠਾਨਾਂ ਪਰਨਾਂ ਅਤੇ ਚਕਰਧਾਰ ਤਿਹਾਈਆਂ ਉਪਰੰਤ ਜਦੋਂ ਸੱਮ ਤੇ ਆਉਂਦੇ ਹਨ ਤਾਂ 'ਧਾ' ਕਹਿਦਿਆਂ ਹਜ਼ਾਰਾਂ ਸੋਰਤਿਆਂ ਦੇ ਹਥ ਵੀ ਨਾਲ ਹੀ ਖੜੇ ਹੋ ਜਾਂਦੇ ਹਨ। ਤਬਲੇ ਤੇ ਪੇਸ਼ਕਾਰ ਅਤੇ ਕਾਂਟ ਛਾਂਟ ਐਸੀ ਸੋਹਣੀ ਲੈਅ-ਕਾਰੀ ਨਾਲ ਕਰਕੇ ਉਸ ਪਿਛੋਂ ਪਰਾਲ ਬੰਨ ਕੇ ਅਜਿਹੀ ਤਿਹਾਈ ਵਜਾਉਂਦੇ ਹਨ ਕਿ ਨਾਮੀ ਗਰਾਮੀ ਆਰਟਿਸਟ ਤਾਂ ਇਕ ਬੰਨੇ, ਸ਼ਾਸਤਰੀ ਸੰਗੀਤ ਤੋਂ ਅਨਜਾਣ ਲੋਕ ਵੀ ਵਾਹ ਵਾਹ ਕਹਿਣ ਤੇ ਬਦੋ ਬਦੀ ਮਜਬੂਰ ਹੋ ਜਾਂਦੇ ਹਨ। ਇਹ ਕਿਸ਼ਨ ਮਹਾਰਾਜ ਦੀ ਹੀ ਵਿਲਖਣਤਾ ਹੈ।

ਕਿਸ਼ਨ ਮਹਾਰਾਜ਼ ਬਾਰੇ ਕਈ ਸ੍ਰੋਤਾਂ ਮਸ਼ਹੂਰ ਹਨ। "ਉਹਨਾਂ ਦੇ ਤਬਲੇ ਵਾਦਨ ਨਾਲ ਸ਼ੀਸ਼ੇ ਵਿਚ ਤ੍ਰੇੜ ਆ ਗਈ ਸੀ.... ਉਹਨਾਂ ਬੜਾ ਕਠਨ ਅਭਿਆਸ ਕੀਤਾ ਹੈ... ਉਹ ਘੋੜੇ ਚੜ੍ਹ ਕੇ ਦੁਨਾਲੀ ਮੋਢੇ ਦੇ ਰੱਖ ਕੇ ਤਬਲਾ ਵਜਾਉਣ ਜਾਂਦੇ ਸਨ... ਕਿਸੇ ਸਮਾਗਮ ਵਿਚ ਸਰੋਤੇ ਕਿਸੇ ਵੀ ਕਲਾਕਾਰ ਨੂੰ ਸੁਣਦੇ ਨਹੀਂ ਸਨ, ਹੂਟ ਕਰ ਦਿੰਦੇ ਸਨ। ਕਿਸ਼ਨ ਮਹਾਰਾਜ ਗਏ ਘੋੜੇ ਤੋਂ ਉਤਰ ਕੇ ਸ਼ਾਹਾਨਾ ਅੰਦਾਜ਼ ਵਿਚ (ਜਿਵੇਂ ਵਿਗੜਿਆ ਜਾਗੀਰਦਾਰ ਹੁੰਦਾ ਹੈ,) ਸਟੇਜ ਤੇ ਪਹੁੰਚੇ, ਗਲ ਵਿਚ ਪਸਤੌਲ ਸੀ ਜੋ ਸਾਰਿਆਂ ਨੂੰ ਦਿਸ ਰਿਹਾ ਸੀ। ਬੜੀ ਸ਼ਾਨ ਨਾਲ ਤਬਲਾ ਵਜਾਇਆ ਕੋਈ ਕੁਸਕਿਆ ਤੱਕ ਨਹੀਂ" ਇਤਿਆਦਿਕ।

ਕਿਸ਼ਨ ਮਹਾਰਾਜ ਨੂੰ ਤਬਲਾ ਸਮਰਾਟ, ਲੈਅ ਚਕ੍ਰਵਰਤੀ, ਲੈਅ ਭਾਸਕਰ, ਚੈਂਪੀਅਨ ਆਫ ਲੈਅ. ਤਾਲ ਚਿੰਤਾਮਨਿ, ਸੰਗਤ ਰਤਨ ਅਤੇ ਅਨੇਕਾਂ ਹੋਰ ਉਪਾਧੀਆਂ ਨਾਲ ਜਾਣਿਆ ਜਾਂਦਾ ਹੈ। ਉਹ ਬਨਾਰਸ ਘਰਾਣੇ ਦੇ ਸਿਰਮੌਰ ਤਬਲਾ ਵਾਦਕ ਹਨ। ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਕਈ ਸਨਮਾਨਾਂ ਨਾਲ ਸਤਿਕਾਰੇ ਗਏ ਹਨ। ਕਈ ਦੇਸ਼ਾਂ ਦਾ ਭਰਮਨ ਕਰ ਚੁੱਕੇ ਹਨ। ਉਹ ਬੜੇ ਮਾਨਮੱਤੇ ਕਲਾਕਾਰ ਹਨ। ਉਹਨਾਂ ਦੇ ਗਿਰਦ ਪ੍ਰਸੰਸਕਾਂ ਦੀ ਹਮੇਸ਼ਾ ਭੀੜ ਲਗੀ ਰਹਿੰਦੀ ਹੈ। ਅਜਿਹੇ ਕਲਾਕਾਰ ਨਾਲ ਇੰਟਰਵੀਊ ਕਿਡਾ ਦਿਲਚਸਪ ਹੋਵੇਗਾ?

ਜਦੋਂ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਹਿੰਦ ਪੱਧਰ ਤੇ ਸੰਗੀਤ ਸੰਮੇਲਨ ਕਰਾਉਣੇ ਸ਼ੁਰੂ ਕੀਤੇ ਹਨ। ਕਿਸ਼ਨ ਮਹਾਰਾਜ ਨਾਲ ਨੇੜੇ ਹੋਣ ਦਾ ਅਵਸਰ ਮਿਲਿਆ ਹੈ ਅਤੇ ਉਹਨਾਂ ਦੀ ਸ਼ਖਸੀਅਤ ਮੇਰੇ ਅੰਦਰ ਹੋਰ ਵੀ ਨਿਖਰੀ ਹੈ। ਦਿਲੀ, ਬੰਬਈ, ਜੰਮੂ ਜਲੰਧਰ ਮੰਡੀ ਸ਼ਹਿਰਾਂ ਵਿਚ ਤਾਂ ਕਾਨਫਰੰਸਾਂ ਵਿਚ ਮਿਲੇ ਹੀ ਹਾਂ ਦੋ ਚਾਰ ਵਾਰ ਬਨਾਰਸ ਵੀ ਉਹਨਾਂ ਦੇ ਘਰ ਜਾਣ ਦਾ ਮੌਕਾ ਮਿਲਿਆ ਹੈ। 'ਇੰਟਰਵੀਊ', 'ਇੰਟਰਵੀਊ' ਕਹਿ ਕੇ ਤਾਂ

ਨਹੀਂ ਲਿਆ ਜਾ ਸਕਿਆ ਪਰ ਉਹਨਾਂ ਦੇ ਨਾਲ ਕਈ ਵਾਰ ਵਿਚਰਦਿਆਂ ਅਮਲੀ ਰੂਪ ਵਿਚ ਉਹਨਾਂ ਨੂੰ ਦੇਖਣ ਘੋਖਣ ਦਾ ਮੌਕਾ ਜ਼ਰੂਰ ਮਿਲਿਆ ਹੈ।

ਕਿਸ਼ਨ ਮਹਾਰਾਜ ਦਾ ਪਵਿੱਤਰ ਸ਼ਹਿਰ ਵਾਰਾਨਸੀ ਦੇ ਕਬੀਰ ਚੌਰਾ ਇਲਾਕਾ ਵਿਚ ਹਵੇਲੀ ਨੁਮਾ ਨਿਵਾਸ ਅਸਥਾਨ ਹੈ। ਕਬੀਰ ਚੌਰਾ ਵਿਚ ਹੀ ਭਗਤ ਕਬੀਰ ਜੀ ਦਾ ਮੰਦਰ ਹੈ ਅਤੇ ਕਬੀਰ ਪੰਥੀਆਂ ਦਾ ਹੈਡ ਕੁਆਰਟਰ ਵੀ। ਪੰਡਤ ਜੀ ਦੇ ਨਿਵਾਸ ਅਸਥਾਨ ਵਿਚ ਇਕ ਛੋਟੀ ਜਿਹੀ ਵਾਟਕਾ ਹੈ ਜਿਸ ਵਿਚ ਭਾਂਤ ਸੁ ਭਾਂਤੇ ਚਿੜੀਆਂ ਕਬੂਤਰ ਅਤੇ ਹੋਰ ਜਾਨਵਰ ਹਨ। ਝੂਲਾ ਹੈ, ਫੁਹਾਰੇ ਹਨ, ਮੂਰਤੀਆਂ ਹਨ। ਸਾਹਮਣੇ ਦੋ ਕਮਰੇ ਹਨ ਜਿਥੇ ਸਿਖਿਆਰਥੀ ਰਿਆਜ਼ ਕਰਦੇ ਹਨ। ਅਨੇਕਾਂ ਪ੍ਰਕਾਰ ਦੀਆਂ ਤਬਲੇ ਦੀਆਂ ਜੋੜੀਆਂ ਪਈਆਂ ਹਨ। ਦਰਜਨਾਂ ਹੀ ਫਰੇਮ ਹੋਈਆਂ ਤਸਵੀਰਾਂ ਅਤੇ ਸਨਦਾਂ ਕਮਰੇ ਦਾ ਸ਼ੰਗਾਰ ਹਨ। ਇਕ ਸਨਦ ਜੋ, ਡਾ. ਰਾਜਿੰਦਰ ਪ੍ਰਸ਼ਾਦ ਵੱਲੋਂ ਪੰਡਤ ਜੀ ਦੇ ਗੁਰੂ ਪੰਡਤ. ਕੰਠੇ ਮਹਾਰਾਜ ਨੂੰ ੧੯੬੧ ਵਿਚ ਹਿੰਦੁਸਤਾਨੀ ਸੰਗੀਤ ਦੇ ਪ੍ਰਮੁਖ ਵਾਦਕ ਸਵੀਕਾਰਦੇ ਹੋਏ ਦਿਤੀ ਗਈ ਸੀ, ਲਟਕ ਰਹੀ ਹੈ, ਇਕ ਤਿਤਰ ਦੀ ਤਸਵੀਰ ਥਲੇ ਸੁਖਦੇਵ ਲਿਖਿਆ ਹੈ ਅਤੇ ਇਕ ਪਾਸੇ ਟੈਗੋਰ ਦੀ ਤਸਵੀਰ ਸ਼ੋਭਾ ਪਾ ਰਹੀ ਹੈ।

ਉਪਰ ਇਕ ਵਿਸ਼ਾਲ ਹਾਲ ਕਮਰਾ ਹੈ ਜਿਸ ਵਿਚ ਉਹਨਾਂ ਦੇ ਆਪਣੇ ਹਥੀਂ ਤਿਆਰ ਕੀਤੀ ਗਈ ਸ੍ਰੀ ਗਣੇਸ਼ ਜੀ ਦੀ ਮਰਦੰਗ ਵਜਾਉਦਿਆਂ ਦੀ ਬਹੁਤ ਵੱਡੀ ਮੂਰਤੀ ਹੈ ਜਿਸ ਨੂੰ ਵੰਨ ਸੁ ਵੰਨੇ ਰੰਗਾਂ ਨਾਲ ਕਿਸ਼ਨ ਮਹਾਰਾਜ ਨੇ ਖੁਦ ਸਜਾਇਆ ਹੈ। ਕਮਰੇ ਵਿਚ ਬਨਾਰਸ ਬਾਜ (ਵਾਦਨ ਸ਼ੈਲੀ) ਦੇ ਜਨਮ ਦਾਤਾ ਪੰਡਤ ਰਾਮ ਸਹਾਇ ਤੋਂ ਲੈ ਕੇ ਇਸ ਬਾਜ ਦੇ ਪਰਮੁਖ ਗੁਰੂ ਜਨ, ਪੰਡਤ ਭੈਰੋਂ ਸਹਾਇ, ਉਹਨਾਂ ਦੇ ਸਪੁੱਤਰ ਪੰਡਤ ਬਲਦੇਵ ਸਹਾਇ ਅਤੇ ਪੰਡਤ ਕੰਠੇ ਮਹਾਰਾਜ ਦੀਆਂ ਪੇਟਿੰਗਜ਼ ਬਨਾਰਸ ਬਾਜ ਦੇ ਇਤਿਹਾਸ ਨੂੰ ਉਜਾਗਰ ਕਰ ਰਹੀਆਂ ਹਨ। ਪੰਡਤ ਕਿਸ਼ਨ ਮਹਾਰਾਜ ਦੀਆਂ ਦੇਸ਼ ਦੀਆਂ ਪ੍ਰਸਿੱਧ ਸੰਗੀਤਕ ਅਤੇ ਰਾਜਨੀਤਕ ਹਸਤੀਆਂ ਨਾਲ ਫੋਟੋਆਂ ਹਨ। ਇਸ ਹਾਲ ਕਮਰੇ ਵਿਚ ਨਿਤ ਸੰਗੀਤ ਦੀਆਂ ਸਭਾਵਾਂ ਜੁੜਦੀਆਂ ਹਨ ਜਿਥੇ ਛੋਟੇ ਤੋਂ ਛੋਟੇ ਕਲਾਕਾਰ ਤੋਂ ਲੈ ਕੇ ਵਡੇ ਵਡੇ ਕਲਾਕਾਰ ਅਪਣੀ ਕਲਾ ਦਾ ਪ੍ਰਦਸ਼ਨ ਕਰਦੇ ਹਨ। ਪੰਡਤ ਕਿਸ਼ਨ ਮਹਾਰਾਜ ਦਾ ਨੌਜੁਆਨ, ਚੁਸਤ ਅਤੇ ਫੁਰਤੀਲਾ ਸਾਹਿਬਜ਼ਾਦਾ, ਪੂਰਨ ਮਹਾਰਾਜ ਕੁਸ਼ਲ ਤਬਲਾ ਵਾਦਕ ਵੀ ਹੈ ਅਤੇ ਇਹਨਾਂ ਸਭਾਵਾਂ ਦਾ ਸੰਯੋਜਕ ਵੀ।

ਇਹ ਸਾਰਾ ਕੁਝ ਦਸਦਾ ਹੈ ਕਿ ਪੰਡਤ ਕਿਸ਼ਨ ਮਹਾਰਾਜ ਕੇਵਲ ਤਬਲਾ ਵਾਦਕ ਹੀ ਨਹੀਂ ਸਗੋਂ ਵਧੀਆ ਮੂਰਤੀਕਾਰ, ਪੇਂਟਰ, ਸਾਹਿਤਕਾਰ ਅਤੇ ਪੰਛੀਆਂ ਦੇ ਪ੍ਰੇਮੀ ਵੀ ਹਨ।

ਮੇਰਾ ਭਾਵੇਂ ਇੰਟਰਵੀਊ ਦਾ ਆਗ੍ਰਹਿ ਚਲਦਾ ਹੈ। ਪਰ ਉਹ ਰਵਾਇਤੀ ਗਲਾਂ ਤੋਂ ਕੁਝ ਜ਼ਿਆਦਾ ਦਸ ਦਿੰਦੇ ਹਨ।

ਪਿਛਲੀ ਮੁਲਾਕਾਤ ਸਮੇਂ ਮੈਨੂੰ ਉਚੇਚਿਆਂ, ਵਾਪਸ ਆਓਣੋਂ ਰੋਕ ਕੇ, ਆਪਣੇ ਵੱਖ-ਵੱਖ ਪ੍ਰੋਗਰਾਮਾਂ ਦੀਆਂ ਰਿਕਾਰਡ ਕੀਤੀਆਂ ਟੇਪਾਂ ਸੁਣਾਈਆਂ। ਜਨਮ ਅਸ਼ਟਮੀ ਦੀ ਰਾਤ ਸੀ। ਕਿਸ਼ਨ ਮਹਾਰਾਜ ਦਾ ਅਪਣਾ ਜਨਮ ਦਿਨ ਵੀ ਸੀ। ਕਿਸ਼ਨ ਮਹਾਰਾਜ ਨੇ ਅਪਣੀ ਕਾਰ ਕੱਢੀ ਆਪ ਚਲਾ ਕੇ ਬਨਾਰਸ ਸ਼ਹਿਰ ਦੇ ਕਈਆਂ ਸਮਾਗਮਾਂ ਦੀ ਸ਼ੋਭਾ ਵਧਾਈ। ਹਰ ਥਾਂ ਤੇ ਲੋਕਾਂ ਨੇ ਭਰਵਾਂ ਸੁਆਗਤ ਕੀਤਾ ਅਤੇ 'ਬੀਸਵ ਬਖਿਆਤ ਕਿਸਨ ਮਹਾਰਾਜ' ਦੇ ਪਧਾਰਨ ਤੇ ਉਚੇਚੀ ਖੁਸ਼ੀ ਮਨਾਈ। ਮੈਂ ਪੁਛਿਆ ਤੁਹਾਡੇ ਨਾਮ ਦਾ ਠੀਕ ਉਚਾਰਨ ਕੀ ਹੈ। ਕਹਿਣ ਲਗੇ 'ਕਿਸਨ ਮਹਾਰਾਜ' ਹੈ। ਮੈਂ ਕਿਹਾ ਇਹ ਕਿਸ਼ਨ ਤੇ ਕ੍ਰਿਸ਼ਨ ਕਿਵੇਂ ਹੋ ਗਿਆ। ਕਹਿਣ ਲਗੇ ਯੇ ਤੋ ਪੰਜਾਬ ਕੀ ਕ੍ਰਿਪਾ ਹੈ।

ਕਿਸ਼ਨ ਮਹਾਰਾਜ ਲੈਅ ਅਤੇ ਤਾਲ ਦੇ ਪੂਰਨ ਅਧਿਕਾਰੀ ਹਨ। ਤਬਲਾ ਵਾਦਨ ਵਿਚ ਗਣਿਤ ਦਾ ਬਹੁਤ ਕੰਮ ਹੁੰਦਾ ਹੈ ਵੱਖ-ਵੱਖ ਤਾਲਾਂ ਦੇ ਠੇਕੇ ਵੱਖ-ਵੱਖ ਮਾਤਰਾਵਾਂ ਦੇ ਹੁੰਦੇ ਹਨ ਅਤੇ ਇਸ ਹਿਸਾਬ ਨਾਲ ਮਾਤਰਾਵਾਂ ਦੀਆਂ ਗਿਣਤੀਆਂ ਅਤੇ ਵੰਡ ਵੰਡਾਈਆਂ ਵਿਚ ਜਮਾ ਜ਼ਰਬਾਂ ਅਤੇ ਤਕਸੀਮਾਂ ਦਾ ਬਹੁਤ ਕੰਮ ਹੁੰਦਾ ਹੈ। ਜਿੰਨੇ ਕਿਸ਼ਨ ਮਹਾਰਾਜ ਇਸ ਕੰਮ ਵਿਚ ਮਾਹਰ ਹਨ ਸ਼ਾਇਦ ਹੀ ਇਸ ਵੇਲੇ ਭਾਰਤ ਦਾ ਹੋਰ ਕੋਈ ਤਬਲਾ ਵਾਦਕ ਹੋਵੇ। ਤਬਲਾ ਵਾਦਕ ਕੀ, ਹਿਸਾਬ ਦੇ ਵਿਦਿਆਰਥੀ ਵੀ ਅਜਿਹੀਆਂ ਤਕਸੀਮਾਂ ਜ਼ਰਬਾਂ, ਬਗੈਰ, ਕਾਗਜ਼ ਪੈਂਸਿਲ ਤੋਂ ਨਹੀਂ ਕਰ ਸਕਦੇ।

ਇਸ ਰਿਕਾਰਡ ਮਹਿਫਲ ਵਿਚ ਪੰਡਤ ਜੀ ਦੇ ਤਬਲੇ ਨਾਲ ਹਿੰਦੁਸਤਾਨ ਦਾ ਇਕ ਮਸ਼ਹੂਰ ਸਾਰੰਗੀ ਵਾਦਕ 'ਲਹਿਰਾ' ਦੇ ਰਿਹਾ ਸੀ। 'ਲਹਿਰਾ' ਜਾਂ ਨਗਮਾ' ਇਕ ਪ੍ਰਕਾਰ ਦਾ ਮੀਟਰ ਹੁੰਦਾ ਹੈ। ਇਹ ਬੁਨਿਆਦੀ ਲੈਅ ਹੁੰਦੀ ਹੈ। ਤਬਲਾ ਵਾਦਕ ਭਾਵੇਂ ਕਈ ਪ੍ਰਕਾਰ ਦੀਆਂ ਲੈਆਂ ਦਿਖਾਵੇ, ਤਿਹਾਈਆਂ ਵਜਾਏ, ਕਈ ਵਾਰ ਉਹ ਨਿਸ਼ਚਿਤ ਲੈਅ ਤੋਂ ਵਖ ਵੀ ਹੁੰਦਾ ਹੈ ਪਰ ਅੰਤ ਉਸ ਨੂੰ ਬੁਨਿਆਦੀ ਲੈਅ ਤੇ ਆ ਕੇ ਨਗਮੇ ਵਾਲੇ ਦੇ ਗੁਰ ਨਾਲ ਮਲਾਉਣਾ ਪੈਂਦਾ ਹੈ। ਪੰਡਤ ਕਿਸ਼ਨ ਮਹਾਰਾਜ ਨੇ ਆਪਣੇ ਵਾਦਨ ਵਿਚ ਇਕ ਐਸੀ ਬਿਖਮ ਥਾਂ ਤੋਂ ਉਠਾਣ ਲਈ ਕਿ ਉਹ ਮਸ਼ਹੂਰ ਸਾਰੰਗੀ ਨਵਾਜ਼ ਲੜਖੜਾ ਕੇ ਆਪਣੀ ਚਾਲ ਭੁਲ ਗਿਆ। ਪੰਡਤ ਜੀ ਨੇ ਕੈਸਟ ਟੇਪ ਤੇ ਰਿਕਾਰਡ ਕੀਤੇ ਕਿਸ ਪ੍ਰੋਗਰਾਮ, ਤੇ ਆਪਣੇ ਵਜਾਏ ਪੰ. ਬਲਦੇਵ ਸਹਾਏ ਦੇ

ਕੁਝ ਲਾਜਵਾਬ ਨਮੂਨੇ ਸੁਣਾਏ। ਪੰਡਤ ਬਲਦੇਵ ਸਹਾਇ ਦੇ ਭਰਾਤਾ ਪੰ. ਜਾਨਕੀ ਸਹਾਇ ਦੀ ਇਕ ਅਤਿ ਸੁੰਦਰ ਤਿਹਾਈ ਸੁਣਾਈ। ਪੰਡਤ ਜਾਨਕੀ ਸਹਾਇ ਦੇ ਭਤੀਜੇ ਪੰਡਤ ਭੈਰੋਂ ਸਹਾਇ ਅਤੇ ਆਪਣੇ ਗੁਰੂ ਪੰਡਤ ਕੰਠੇ ਮਹਾਰਾਜ ਤੋਂ ਪ੍ਰਾਪਤ ਕੀਤੀਆਂ ਚੀਜ਼ਾਂ ਸੁਣਾ ਸੁਣਾ ਕੇ ਮੁਗਧ ਕਰ ਦਿਤਾ। ਐਸੀ ਐਸੀ ਲੈਅਕਾਰੀ ਦਰਸਾਈ ਕਿ ਲਹਿਰੇ ਵਾਲੇ ਨੂੰ ਪੈਰਾਂ ਹੇਠੋਂ ਕੱਢ ਕੇ ਹਵਾ ਵਿਚ ਲਟਕਾ ਦੇਣਾ। ਅਪਣੀਆਂ ਉਂਗਲਾਂ ਚੋਂ ਅਜੇਹੀਆਂ ਆਵਾਜ਼ਾਂ ਪੈਦਾ ਕੀਤੀਆਂ ਕਿ ਕਦੇ ਇੰਜ ਲਗੇ ਕਿ ਮਸ਼ੀਨ-ਗਨ ਚੋਂ ਗੋਲੀਆਂ ਨਿਕਲ ਰਹੀਆਂ ਹਨ, ਕਦੇ ਤੋਪਾਂ ਗਰਜ ਰਹੀਆਂ ਹਨ ਕਦੇ ਘਨਘੋਰ ਬਦਲ ਗੱਜ ਰਹੇ ਹਨ ਅਤੇ ਕਦੇ ਹੌਲੇ ਹੌਲੇ, ਤ੍ਰਿਪ-ਤ੍ਰਿਪ ਕਰਕੇ ਕਣੀਆਂ ਵਸ ਰਹੀਆਂ ਹਨ। ਪੁਰਾਣੇ ਮਿਰਦੰਗ ਦੇ ਵਿਦਵਾਨ ਕਦਾਊ ਸਿੰਘ ਦੀਆਂ ਚੀਜ਼ਾਂ, ਤਬਲੇ ਤੇ ਮੀਂਡ, ਫਾਈਵ ਰਾਈਫਲ ਦਾ ਇਕ ਟੁਕੜਾ ਅਤੇ ਹੋਰ ਕਈ ਪ੍ਰਕਾਰ ਦੀਆਂ ਚੀਜ਼ਾਂ ਸੁਣਾਈਆਂ।

ਫਿਰ ਇਕ ਹੋਰ ਪ੍ਰੋਗਰਾਮ ਸੁਣਿਆ ਲਖਨਊ ਦੇ ਇਕ ਪ੍ਰਸਿਧ ਢੋਲਕ ਵਾਦਕ ਹਨ... ਉਹ ਦੇਸ਼ ਦੇ ਵੱਖ-ਵੱਖ ਮਸ਼ਹੂਰ ਤਬਲਾ ਵਾਦਕਾਂ ਨਾਲ ਯੁਗਲਬੰਦੀ ਕਰ ਚੁੱਕੇ ਹਨ ਅਤੇ ਚੰਗਾ ਖਾਸਾ ਜ਼ੋਰ ਲੁਆ ਚੁਕੇ ਹਨ। ਪੰਡਤ ਕਿਸ਼ਨ ਮਹਾਰਾਜ ਨਾਲ ਵੀ ਉਹਨਾਂ ਪਹਿਲਿਆਂ ਗੋਸ਼ਿਆਂ ਨੇ ਯੁਗਲ ਬੰਦੀ ਰੱਖ ਲਈ। ਪੰਡਤ ਜੀ ਨੇ ਗਰੀਨ ਰੂਮ ਵਿਚ ਕਿਹਾ ਕਿ ਆਓ ਜ਼ਰਾ ਬੈਠ ਕੇ ਹਥ ਮਿਲਾ ਲਈਏ ਤੇ ਸਮਝ ਲਈਏ— ਉਹ ਕਹਿਣ ਲਗੇ ਸਟੇਜ ਤੇ ਹੀ ਹੱਥ ਵੇਖਾਂਗੇ ਇਥੇ ਪਸੀਨਾ ਆਉਂਦਾ ਹੈ। ਉਸ ਪ੍ਰੋਗਰਾਮ ਦਾ ਰਿਕਾਰਡ ਸੁਣਿਆ। ਵਿਚਾਰੇ ਢੋਲਕ ਮਾਸਟਰ ਨੂੰ ਰਾਹ ਨਾ ਲਭੇ ਮੁੜ ਘਿੜ ਓਹੋ ਹੀ ਚੀਜ਼ਾਂ ਵਜਾਏ। ਇਧਰ ਕਿਸ਼ਨ ਮਹਾਰਾਜ ਇਕ ਤੋਂ ਇਕ ਚੜ੍ਹ ਕੇ ਇਵੇਂ ਚੀਜ਼ਾਂ ਪੇਸ਼ ਕਰੀ ਜਾਣ ਜਿਵੇਂ ਬਜਾਜ ਥਾਨਾਂ ਦੇ ਥਾਨ ਗਾਹਕਾਂ ਅਗੇ ਸੁਟ ਦਿੰਦਾ ਹੈ। ਅਜਿਹਾ ਭੰਬਲ ਭੂਸੇ 'ਚ ਪਾਇਆ ਕਿ ਤੋਬਾ ਕਰ ਗਿਆ।

## ਸੰਖੇਪ ਜੀਵਨ

ਭਾਰਤ ਦੇ ਇਸ ਮਹਾਨ ਕਲਾਕਾਰ ਦਾ ਜਨਮ ੩ ਸਤੰਬਰ ਸੰਨ ੧੯੨੩ ਨੂੰ ਸਭਿਆਚਾਰ ਦੀ ਰਾਜਧਾਨੀ ਵਾਰਾਨਸੀ (ਜਾਂ ਬਨਾਰਸ) ਦੇ ਮਹਲਾ ਕਬੀਰ ਚੌਰਾ ਵਿਚ ਹੋਇਆ। ਹਿਦੂ ਪੰਚਾਗ ਅਨੁਸਾਰ ਇਹ ਬਹੁਤ ਸ਼ੁਭ ਦਿਨ ਸੀ ਕਿਉਂਕਿ ਇਸ ਦਿਨ ਕ੍ਰਿਸ਼ਨ ਜਨਮ ਅਸ਼ਟਮੀ ਸੀ। ਇਸੇ ਕਰਕੇ ਸਰਬ ਸੰਮਤੀ ਨਾਲ ਨਵੇ ਬਾਲਕ ਦਾ ਨਾਮ 'ਕਿਸਨ' ਹੀ ਰੱਖਿਆ ਗਿਆ। ਪਿਤਾ ਦਾ ਨਾਮ ਪੰਡਤ ਹਰਿ ਮਹਾਰਾਜ ਸੀ ਅਤੇ ਮਾਤਾ ਸ੍ਰੀਮਤੀ ਅਜੋਰਾ ਦੇਵੀ। ਤਿੰਨ ਸਾਲ ਦੇ ਬਾਲਕ ਕਿਸਨ ਨੂੰ ਤਾਏ, ਵਾਦਅ ਸ਼੍ਰੋਮਣੀ ਪੰ. ਕੰਠੇ ਮਹਾਰਾਜ ਨੇ ਅਪਣੀ ਸ਼ਰਨ ਵਿਚ ਲੈ ਕੇ ਪਾਲਣ ਪੋਸਨ ਦਾ ਭਾਰ ਵੀ ਆਪਣੇ ਉਤੇ ਹੀ ਲੈ ਲਿਆ। ਜਦ ਕਿਸ਼ਨ ਛੇ ਸਾਲ ਦੇ ਹੋਏ ਤਾਂ ਦਾਦਾ ਪੰਡਤ ਦਲੀਪ ਮਹਾਰਾਜ ਨੇ ਸ਼ੁਭ ਮਹੂਰਤ ਵੇਖ ਕੇ ਪੰਡਤ ਕੰਠੇ ਮਹਾਰਾਜ ਦਾ ਸ਼ਾਗਿਰਦ ਬਣਾ ਦਿਤਾ। ਕੇਵਲ ਤਿੰਨ ਸਾਲਾਂ ਦੀ ਸਿੱਖਿਆ ਲੈਣ ਉਪਰੰਤ ਹੀ ਕਿਸ਼ਨ ਮਹਾਰਾਜ ਨੇ ਆਪਣੇ ਗੁਰੂ ਦੇ ਪੈਰ ਚਿਨ੍ਹਾਂ ਤੇ ਚਲਦੇ ਹੋਏ ਹੌਲੀ ਹੌਲੀ ਕਠਨ ਤਾਲ, ਲੈਅ ਅਤੇ ਹੋਰ ਬਾਰੀਕੀਆਂ ਤੇ ਏਨਾਂ ਅਧਿਕਾਰ ਪ੍ਰਾਪਤ ਕਰ ਲਿਆ ਕਿ ਨਾਦ ਦੇ ਅਥਾਹ ਸਮੁੰਦਰ ਵਿਚ ਉਹ ਸਰਲਤਾ ਨਾਲ ਤੈਰਨ ਲਗ ਪਏ। ਆਪਣੇ ਗੁਰੂ ਨਾਲ ਵੱਖ-ਵੱਖ ਪ੍ਰੋਗਰਾਮਾਂ ਤੇ ਜਾਂਦੇ ਬਾਲਕ ਕਿਸ਼ਨ ਮਹਾਰਾਜ ਦੇ ਤਬਲਾ ਵਾਦਣ ਨੂੰ ਬਹੁਤ ਸਲਾਹਿਆ ਜਾਂਦਾ।

ਗਿਆਰਾਂ ਸਾਲਾਂ ਦੀ ਉਮਰ ਵਿਚ ਹੀ ਕਿਸ਼ਨ ਮਹਾਰਾਜ ਨੇ ਬਨਾਰਸ ਵਿਚ ਕਾਂਸ਼ੀ ਨਾਗਰੀ ਪਰਚਾਰਨੀ ਸਭਾ ਵੱਲੋਂ ਆਯੋਜਿਤ ਸਰਬ ਭਾਰਤੀ ਸੰਗੀਤ ਸੰਮੇਲਨ ਵਿਚ ਭਾਗ ਲਿਆ। ਇਸ ਸਮੇਲਨ ਵਿਚ ਭਾਰਤ ਦੇ ਚੁਣੇ ਹੋਏ ਕਲਾਕਾਰ ਪਹੁੰਚੇ। ਇਹਨਾਂ ਪ੍ਰੋਗਰਾਮਾਂ ਵਿਚ ਹੀ ਵਾਰਾਨਸੀ ਦੇ ਉਭਰਦੇ ਕਲਾਕਾਰ ਸ੍ਰੀ ਚਤੁਰਭੁਜ ਚੌਬੇ ਦਾ ਨਿਤ੍ਰ ਰੱਖਿਆ ਜਿਸ ਦੇ ਨਾਲ ਪੰਡਤ ਕਿਸ਼ਨ ਮਹਾਰਾਜ ਨੇ ਤਬਲੇ ਤੇ ਅਨੂਠੀ ਸੰਗਤ ਕਰ ਕੇ ਸਭ ਦਾ ਮਨ ਮੋਹ ਲਿਆ।

**ਭਾਰੀ ਤੱਪਸਿਆ :-** ਸੋਲ੍ਹਾਂ ਸਾਲ ਦੇ ਕਿਸ਼ਨ ਮਹਾਰਾਜ ਕਠੋਰ ਤਪਸਿਆ ਵਿਚ ਲੀਨ ਸਨ। ਉਹ ਸਵੇਰੇ ਛੇ ਤੋਂ ਦਸ ਵਜੇ ਤੱਕ ਅਖਾੜੇ ਵਿਚ ਜਾ ਕੇ ਕਸਰਤ ਅਤੇ ਕੁਸ਼ਤੀ ਦਾ ਅਭਿਆਸ ਕਰਦੇ, ਦੁਪਹਿਰੇ ਬਾਰਾਂ ਵਜੇ ਅਸ਼ਨਾਨ ਅਤੇ ਪੌਸ਼ਟਿਕ ਭੋਜਣ ਕਰਕੇ ਸੌਂਦੇ। ਸ਼ਾਮ ਇਕ ਘੰਟਾ ਬਚਿਆਂ ਨਾਲ ਖੇਲਦੇ, ਸ਼ਾਮ ਸਤ ਵਜੇ ਅਸ਼ਨਾਨ ਆਦਿ ਕਰਕੇ ਇਕ ਗਲਾਸ ਬਦਾਂਮਾਂ ਦੀ ਸ਼ਰਦਾਈ ਦਾ ਪੀਂਦੇ ਤੇ ਫਿਰ ਪੰਡਤ ਕੰਠੇ ਮਹਾਰਾਜ ਦੇ ਨਿਰਦੇਸ਼ਨ ਵਿਚ ਤਬਲੇ ਦਾ ਅਭਿਆਸ ਕਰਦੇ। ਪੰਡਤ ਕੰਠੇ ਮਹਾਰਾਜ ਨੇ ਇਕ ਸਾਲ ਤਕ ਗਾਣੇ ਨਾਲ ਸੰਗਤ ਕਰਨਾ ਸਿਖਾਇਆ, ਫਿਰ ਇਕ ਸਾਲ ਹੋਰ ਨ੍ਰਿਤ ਕਲਾ ਦੀ ਸਿੱਖਿਆ ਦਿੰਦੇ ਰਹੇ। ਉਪਰੰਤ ਹੋਰ ਇਕ ਸਾਲ ਤਕ ਸੁਤੰਤਰ ਤਬਲਾ ਵਾਦਨ ਦੀ ਸਿੱਖਿਆ ਦੇ ਕੇ ਸੈਂਕੜੇ ਉਠਾਨਾਂ, ਸੈਂਕੜੇ ਆਮਦਾਂ, ਸੈਂਕੜੇ, ਗਤਾਂ, ਸੈਂਕੜੇ ਟੁਕੜੇ ਅਨੇਕਾਂ ਫਰਦਾਂ ਅਤੇ ਪਰਨਾਂ ਦੀ ਸਿੱਖਿਆ ਦਿੱਤੀ। ਅੰਤ ਇਕ ਸਾਲ ਹੋਰ ਤਾਲ ਅੰਗ ਦੀ ਸਿੱਖਿਆ ਦਿੰਦੇ ਰਹੇ ਜਿਸ ਵਿਚ ਸੰਸਾਰ ਦੇ ਕਠਿਨ ਤੋਂ ਕਠਿਨ ਤਾਲਾਂ ਦਾ ਸਰਲਤਾ ਨਾਲ ਵਾਦਨ ਕਰਨਾ ਅਤੇ ਸੰਗੀਤ ਖੇਤਰ ਦੀਆਂ ਸਾਰੀਆਂ ਲੈਆ ਨੂੰ ਸੁਗਮਤਾ ਪੂਰਨ ਵਜਾਉਣ ਦੀ ਵਿਧੀ ਸਮਝਾਈ। ਇਸ ਗੱਲ ਵਿਚ ਕੋਈ ਸ਼ੰਕਾ ਨਹੀਂ ਕਿ ਅੱਜ ਅਨੇਕਾਂ ਤਬਲਾ ਵਾਦਕਾਂ ਨੂੰ ਇਸ ਵਿਸ਼ੇ ਦਾ ਗਿਆਨ ਹੀ ਨਹੀਂ। ਇਸ

ਤਰਹਾਂ ਗੁਰੂ ਦੀ ਕ੍ਰਿਪਾ ਨਾਲ ਵਿਦਿਆ ਗ੍ਰਿਹਣ ਕਰ ਕੇ ਕਿਸ਼ਨ ਮਹਾਰਾਜ ਦੇ, ਸੰਗੀਤ ਵਿਅਕਤਿਤਵ ਨੇ ਉਤਮ ਰੂਪ ਧਾਰਨ ਕੀਤਾ ਅਤੇ ਉਹ ਭਾਰਤ ਦੇ ਵਡੇ ਵਡੇ ਸ਼ਕਤੀਸ਼ਾਲੀ ਅਤੇ ਕੁਸ਼ਲ ਤਬਲਾ ਵਾਦਕਾਂ ਵਿਚ ਮੰਨੇ ਜਾਣ ਲਗੇ। ਗੁਰੂ ਨੇ ਆਸ਼ੀਰਵਾਦ ਦਿੱਤਾ ਤੇ ਪੰਡਤ ਕਿਸ਼ਨ ਮਹਾਰਾਜ ਅਗਰਸਰ ਹੋ ਕੇ ਭਾਰਤ ਦੇ ਪ੍ਰਮੁੱਖ ਸੰਗੀਤ ਸੰਮੇਲਨਾਂ ਵਿਚ ਭਾਗ ਲੈਣ ਲਗੇ ਅਤੇ ਉਸ ਸਮੇਂ ਤੋਂ ਅੱਜ ਤਕ ਕਿਸੇ ਵੀ ਸੰਗੀਤ ਸੰਮੇਲਨ ਵਿਚ ਉਹਨਾਂ ਦੀ ਸ਼ਮੂਲੀਅਤ ਸੰਮੇਲਨ ਦੀ ਸਫਲਤਾ ਦੀ ਗਾਰੰਟੀ ਸਮਝੀ ਜਾਂਦੀ ਹੈ।

ਉਹਨਾਂ ਦੀ ਕਠਨ ਤਪਸਿਆ ਦਾ ਇਕ ਹੋਰ ਉਦਾਹਰਨ ਹੈ। ੧੯੪੭ ਵਿਜ ਉਹਨਾਂ ਦੀ ਸ਼ਾਦੀ ਭਾਰਤ ਦੇ ਮਸ਼ਹੂਰ ਤਬਲਾ ਵਾਦਕ ਪੰਡਤ ਅਨੋਖੇ ਨਾਲ ਦੀ ਭਤੀਜੀ ਅਤੇ ਪੰਡਤ ਸ਼ਾਤੂਨ ਮਿਸ਼ਰ ਦੀ ਸਪੁਤਰੀ ਵੀਨਾ ਦੇਵੀ ਨਾਲ ਹੋਈ। ਪਰ ਅਭਿਆਸ ਦੀ ਲਗਨ ਵਿਚ ਪੰਡਤ ਕਿਸ਼ਨ ਮਹਾਰਾਜ ਘਰ ਤਿਆਗ ਕੇ ਬਨਾਰਸ ਦੇ ਮਸ਼ਹੂਰ ਸਥਾਨ ਸ੍ਰੀ ਸੰਕਟ ਮੋਚਨ ਵਿਚ ਰਹਿ ਕੇ ਸਾ ਨਾ ਬਧੀ ਕੇਵਲ ਇਕ ਮੁੱਠੀ ਅੰਨ ਰੋਜ਼ਾਨਾ ਗ੍ਰਹਿਨ ਕਰ ਕੇ ਕਠੋਰ ਅਭਿਆਸ ਵਿਚ ਲਗੇ ਰਹੇ।

ਅੱਜ ਕਲ ਕੋਈ ਐਸਾ ਪ੍ਰਸਿਧ ਕਲਾਕਾਰ ਨਹੀਂ ਜਿਸ ਨਾਲ ਪੰਡਤ ਜੀ ਨੇ ਸੰਗਤ ਨਾ ਕੀਤੀ ਹੋਵੇ। ਹਿੰਦੁਸਤਾਨੀ ਸੰਗੀਤ ਦੇ ਮਹਾਨ ਵਿਦਵਾਨ ਅਤੇ ਉਸਤਾਦ ਜਿਨ੍ਹਾਂ ਨਾਲ ਤਬਲਾ ਵਜਾਇਆ ਹੈ, ਵਿਚੋਂ ਕੁਛ ਕੁ ਦੇ ਨਾਮ ਇਸ ਪ੍ਰਕਾਰ ਹਨ :-

ਗਾਇਕਾਂ ਵਿਚੋਂ ਉਸਤਾਦ ਫੈਆਜ਼ ਖਾਂ, ਪੰ. ਉਂਕਾਰ ਨਾਥ ਠਾਕੁਰ, ਉਸਤਾਦ ਬੜੇ ਗੁਲਾਮ ਅਲੀ ਖਾਂ, ਉਸਤਾਦ ਅਮੀਰ ਖਾਂ, ਡਾਗਰ ਬੰਧੂ, ਸ੍ਰੀ ਭੀਮ ਸੈਣ ਜੋਸ਼ੀ ਅਤੇ ਨਜ਼ਾਕਤ ਅਲੀ ਸਲਾਮਤ ਅਲੀ (ਪਾਕਿਸਤਾਨ) ਇਤਿਆਦਿਕ। ਤੰਤੀ ਸਾਜ਼ਾਂ ਦੇ ਵੰਜਤਰੀਆਂ ਚੋਂ ਬਾਬਾ ਅਲਾਉਦੀਨ ਖਾਂ, ਉਸਤਾਦ ਹਾਫਿਜ਼ ਅਲੀ ਖਾਂ, ਉਸਤਾਦ ਮੁਸ਼ਤਾਕ ਅਲੀ ਖਾਂ, ਉਸਤਾਦ ਵਲਾਇਤ ਖਾਂ, ਪੰਡਤ ਰਵੀ ਸ਼ੰਕਰ, ਉਸਤਾਦ ਅਮਜਦ ਅਲੀ ਅਤੇ ਉਸਤਾਦ ਅਲੀ ਅਕਬਰ ਖਾਂ ਇਤਿਆਦਿਕ : ਨ੍ਰਿਤਕਾਂ ਚੋਂ ਸ੍ਰੀ ਅਛਨ ਮਹਾਰਾਜ, ਸ੍ਰੀ ਸ਼ੰਭੂ ਮਹਾਰਾਜ, ਸ੍ਰੀ ਮੋਹਨ ਲਾਲ ਜੈ ਪੁਰੀਆ, ਸ੍ਰੀਮਤੀ ਸਿਤਾਰਾ ਦੇਵੀ, ਰੋਸ਼ਨ ਕੁਮਾਰੀ, ਨਟਰਾਜ ਗੋਪੀ ਕ੍ਰਿਸ਼ਨ ਤੇ ਵਿਦਵਾਨ ਬਿਰਜੂ ਮਹਾਰਾਜ ਆਦਿਕ —

ਹੁਣ ਤੱਕ ਕਿਸ਼ਨ ਮਹਾਰਾਜ ਨੇ ਭਾਰਤ ਦੇ ਸਭ ਪ੍ਰਸਿਧ ਸੰਗੀਤ ਸੰਮੇਲਨਾਂ ਤੋਂ ਇਲਾਵਾ ਕਈ ਬਾਹਰਲੇ ਦੇਸਾਂ ਵਿੱਚ ਵੀ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ ਹੈ। ੧੯੫੪ ਵਿਚ ਭਾਰਤ ਦੇ ਇਕ ਸਭਿਆਚਾਰਕ ਮੰਡਲ ਵਿਚ ਅਫਗਾਨਿਸਤਾਨ, ਰੂਸ, ਪੋਲੈਂਡ, ਚੈਕੋਸਲਵਾਕੀਆ ਅਤੇ ਯੋਗੋਸਲਾਵੀਆ ਗਏ। ੧੯੬੦ ਵਿਚ ਪੰਡਤ ਰਵੀ ਸ਼ੰਕਰ ਨਾਲ ਗਏ। ਫਿਰ ੧੯੬੫ ਈ. ਵਿਚ ਕਾਮਨਵੈਲਥ ਆਰਟ ਫੈਸਟੀਵੈਲ ਦੇ ਸੰਗੀਤ ਸਮਾਰੋਹ ਵਾਸਤੇ ਇੰਗਲੈਂਡ ਗਏ ਅਤੇ ਪੰ. ਰਵੀ ਸ਼ੰਕਰ ਨਾਲ ਯੂ.ਕੇ. ਦੇ ਕਈ ਸ਼ਹਿਰਾਂ ਵਿਚ ਪ੍ਰੋਗਰਾਮ ਦਿਤੇ। ੧੯੬੬ ਵਿਚ ਫੇਰ ਉਸਤਾਦ ਅਮਜਦ ਅਲੀ ਨਾਲ ਮਾਰੀਸ਼ਸ ਦਾ ਦੌਰਾ ਕੀਤਾ। ਇਹਨਾਂ ਸਭ ਥਾਵਾਂ ਤੇ ਉਹਨਾਂ ਸੰਗਤ ਅਤੇ ਸੁਤੰਤਰ ਤਬਲਾ ਵਾਦਨ ਕਰਕੇ ਅਪਣੀ ਕਲਾ ਦੀ ਧਾਂਕ ਬੈਠਾਈ।

ਆਪ ਨੂੰ ਸਭ ਤੋਂ ਵੱਡਾ ਸਨਮਾਨ ਲੋਕਾਂ ਦਾ ਪਿਆਰ ਮਿਲਿਆ ਹੈ। ਲੋਕਾਂ ਦੇ ਹਰਿਦਿਆਂ ਚੋਂ ਨਿਕਲੇ ਇਸ ਸਨਮਾਨ ਦਾ ਕੋਈ ਮੁਕਾਬਲਾ ਨਹੀਂ ਪਰ ਵੱਖ-ਵੱਖ ਸੰਸਥਾਵਾਂ ਵਲੋਂ ਜੋ ਸਤਿਕਾਰ ਮਿਲਿਆ ਹੈ ਅਤੇ ਉਪਾਧੀਆਂ ਮਿਲੀਆਂ ਹਨ ਉਹਨਾਂ ਦਾ ਜ਼ਿਕਰ ਸ਼ੁਰੂ 'ਚ ਕੀਤਾ ਜਾ ਚੁਕਾ ਹੈ— ਕੁਝ ਵਿਸ਼ੇਸ਼ ਸਨਮਾਨਾਂ ਦਾ ਜ਼ਿਕਰ ਉਚਿਤ ਰਹੇ ਗਾ।

ਸੰਨ ੧੯੬੩ ਵਿਚ ਰਾਜਸਥਾਨ ਦੇ ਰਾਜਪਾਲ ਡਾ. ਸੰਪੂਰਨਾਨੰਦ ਨੇ ਵਿਦਵਤਾ ਪੂਰਨ ਮਾਨ ਪੱਤਰ ਪੰਡਤ ਕਿਸ਼ਨ ਮਹਾਰਾਜ ਨੂੰ ਭੇਟ ਕੀਤਾ। ੧੯੬੬ ਈਸਵੀ ਵਿਚ ਪ੍ਰਯਾਗ ਸੰਗੀਤ ਸੰਮਤੀ ਇਲਾਹਾਬਾਦ ਦੁਆਰਾ ਕਿਸ਼ਨ ਮਹਾਰਾਜ ਨੂੰ ਸੰਗੀਤ ਸਮਰਾਟ ਦੀ ਉਪਾਧੀ ਨਾਲ ਸਤਿਕਾਰਿਆ ਗਿਆ। ਗੰਧਰਵ ਮਹਾਂ ਮੰਡਲ ਕੋਹਲਾਪੁਰ ਵੱਲੋਂ 'ਵਾਦਨ ਪਾਰੰਗਤ', ਉਤਰ ਪ੍ਰਦੇਸ਼ ਸੰਗੀਤ ਨਾਟਕ ਅਕੈਡਮੀ ਵੱਲੋਂ "ਰਤਨ ਸਦਸਯ" ਅਤੇ ੧੯੭੩ ਵਿਚ ਭਾਰਤ ਦੇ ਰਾਸ਼ਟਰਪਤੀ ਵੱਲੋਂ ਪਦਮ ਸ੍ਰੀ ਨਾਲ ਸਨਮਾਨਤ ਕੀਤਾ ਗਿਆ।

ਕਿਸ਼ਨ ਮਹਾਰਾਜ ਸਵੈ ਅਭਿਮਾਨੀ ਵਿਅਕਤੀ ਹਨ ਅਤੇ ਉਹਨਾਂ ਦੀ ਇਸੇ ਗਲ ਕਰਕੇ ਕਈ ਉਹਨਾਂ ਨੂੰ ਅਖੜ ਵੀ ਕਹਿੰਦੇ ਹਨ ਪਰ ਉਹ ਅੰਦਰੋ ਬਹੁਤ ਦਇਆਵਾਨ ਮਨੁੱਖ ਹਨ। ਚੰਗੇ ਕੰਮਾਂ ਲਈ ਹਮੇਸ਼ਾ ਅਗੇ ਰਹਿੰਦੇ ਹਨ। ਚੀਨ ਅਤੇ ਪਾਕਿਸਤਾਨ ਯੁਧਾਂ ਵੇਲੇ ਉਹਨਾਂ ਅਪਣੇ ਸਾਰੇ ਸੋਨੇ ਦੇ ਤਮਗੇ ਸਰਕਾਰ ਹਵਾਲੇ ਕਰ ਦਿਤੇ ਅਤੇ ਹੋਰ ਕਈਆਂ ਥਾਵਾਂ ਤੇ ਧਨ ਦਾ ਦਾਨ ਵੀ ਦਿਤਾ— ਲੋੜਵੰਦ ਥਾਵਾਂ ਤੇ ਪ੍ਰੋਗਰਾਮ ਵੀ ਮੁਫਤ ਕਰ ਦਿੰਦੇ ਹਨ। ਤਬਲਾ ਵਾਦਕਾਂ ਦੀ ਹਾਲਤ ਬੇਹਤਰ ਬਨਾਉਣ, ਉਹਨਾਂ ਨੂੰ ਪ੍ਰੋਗਰਾਮਾਂ ਚੋਂ ਚੰਗੇ ਪੈਸੇ ਦੁਆਉਣ, ਇਜ਼ਤ ਵਧਾਉਣ ਅਤੇ ਸਨਮਾਨ ਯੋਗ ਸਥਾਨ ਦਵਾਉਣ ਵਿਚ ਆਪ ਦਾ ਬਹੁਤ ਯੋਗਦਾਨ ਹੈ। ਸੰਗੀਤਕਾਰਾਂ ਨੂੰ ਇਜ਼ਤ ਦੁਆਉਣ ਵਾਸਤੇ ਸਦਾ ਹੀ ਸੰਗੀਤ ਜਗਤ ਇਹਨਾਂ ਦਾ ਰਿਣੀ ਰਹੇਗਾ। ਕਿਸ਼ਨ ਮਹਾਰਾਜ ਦੀ ਕਲਾ ਵਾਸਤੇ ਘਾਲਣਾ ਨਿਰਸੰਦੇਹ ਪਹੁ ਪੱਖੀ ਹੈ।

*(ਵਰਿਆਮ ਅਗਸਤ ੧੯੭੮ ਵਿੱਚੋਂ)*

# ਨਾਮਧਾਰੀਆਂ ਦੁਆਰਾ ਰਚਿਤ ਪੰਜਾਬੀ ਸਾਹਿਤ

*—ਸੁਵਰਨ ਸਿੰਘ ਵਿਰਕ*

ਨਾਮਧਾਰੀ ਜਾਂ ਕੂਕਾ ਅੰਦੋਲਨ ਪੰਜਾਬ ਦੇ ਸੁਤੰਤਰਤਾ ਸੰਗਰਾਮ ਦਾ ਇਕ ਸੁਨਹਿਰੀ ਅਧਿਆਇ ਹੈ। ਇਸਦੇ ਪਰਵਰਤਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਆਗਮਨ ਜ਼ਿਲ੍ਹਾ ਲੁਧਿਆਣਾ ਦੇ ਇਕ ਛੋਟੇ ਜਿਹੇ ਪਿੰਡ ਭੈਣੀ ਰਾਈਆਂ ਵਿਚ ੩ ਫਰਵਰੀ ੧੮੧੬ ਈ. ਨੂੰ ਇਕ ਕਿਰਤੀ ਗੁਰਸਿੱਖ ਦਸਤਕਾਰ ਬਾਬਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਗ੍ਰਹਿ ਵਿਖੇ ਹੋਇਆ। ਸ੍ਰੀ ਸਤਿਗੁਰੂ ਜੀ ਇਕ ਬਹੁਪੱਖੀ ਪ੍ਰਤਿਭਾ ਦੇ ਸੁਆਮੀ ਸਨ। ਯੁਵਾ ਅਵਸਥਾ ਵਿਚ ਹੀ ਲਾਹੌਰ ਦਰਬਾਰ ਦੀ ਸੈਨਾ ਵਿਚ ਭਰਤੀ ਹੋਏ। ਸਿੱਖ ਰਾਜ ਭਾਗ ਦੇ ਸਿਖਰ ਦਾ ਸੂਰਜ ਵੀ ਆਪ ਨੇ ਵੇਖਿਆ ਅਤੇ ਫਿਰ ਇਸ ਦਾ ਜ਼ਵਾਲ ਵੀ ਆਪ ਨੇ ਨੇਤਰਾਂ ਨਾਲ ਨਿਹਾਰਿਆ। ਰਾਜਗੀਰੀ, ਕਿਰਸਾਨੀ, ਦੁਕਾਨਦਾਰੀ ਆਦਿ ਕਿੱਤੇ ਆਪ ਨੇ ਸੈਨਿਕ ਜੀਵਨ ਤੋਂ ਬਾਅਦ ਕੀਤੇ। ਤਕਰੀਬਨ ਨੌ ਸਾਲ ਲਾਹੌਰ ਵਿਚ ਬਿਤਾਉਣ ਨਾਲ, ਆਪ ਨੂੰ ਸਿੱਖ ਨੈਤਿਕ ਕਦਰਾਂ ਕੀਮਤਾਂ ਦਾ ਹੁੰਦਾ ਘਾਣ ਵੇਖਣ ਦਾ ਮੌਕਾ ਵੀ ਮਿਲਿਆ ਅਤੇ ਸੈਨਿਕ ਜੀਵਨ ਵਿਚ ਹੀ ਹਜ਼ਰੋ ਦੇ ਸ੍ਰੀ ਗੁਰੂ ਬਾਲਕ ਸਿੰਘ ਜੀ ਨਾਲ ਮੇਲ ਮਿਲਾਪ ਨੇ ਆਪ ਦੀ ਸਾਧੂਆਂ ਵਾਲੀ ਬਿਰਤੀ ਨੂੰ, ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀ ਸਿਖੀ ਰੰਗਣਾਂ ਵਾਲੇ ਰੰਗ ਵਿਚ ਰੰਗ ਦਿੱਤਾ ਸੀ। ਆਪ ਹੁਣ ਸਮਝ ਗਏ ਸਨ ਕਿ ਈਸਟ ਇੰਡੀਆ ਕੰਪਨੀ ਨੇ ਛਲ ਕਪਟ ਨਾਲ ਪੰਜਾਬੀ ਰਾਜ ਸੱਤਾ ਦਾ ਭੋਗ ਪਾ ਦਿੱਤਾ ਹੈ। ਇਸ ਦਾ ਮੁਕਾਬਲਾ ਕਰਨ ਲਈ ਹੁਣ ਨਵੇਂ ਹਥਿਆਰ ਈਜਾਦ ਕਰਨੇ ਪੈਣਗੇ। ਪੁਰਾਣੇ ਸਿੱਖੀ ਗੌਰਵ ਨੂੰ ਬਹਾਲ ਕਰਨ ਲਈ ਪਹਿਲੇ ਗੁਰੂ ਸਾਹਿਬਾਨ ਵਾਲੀ ਸਿੱਖ ਜੀਵਨ ਜਾਚ ਨੂੰ ਫਿਰ ਅਪਨਾਉਣਾ ਪਵੇਗਾ.

ਇਸ ਮਨੋਰਥ ਦੀ ਪੂਰਤੀ ਲਈ ੧੨ ਅਪ੍ਰੈਲ ੧੮੫੭ ਈ. ਨੂੰ ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ 'ਸੰਤ ਖਾਲਸੇ' ਦੀ ਸਾਜਨਾ ਕੀਤੀ ਕਿਉਂ ਜੁ ਅੰਗਰੇਜ਼ ਹਾਕਮਾਂ ਦੀ ਰਾਜ ਭਗਤੀ ਦੇ ਮਦ ਵਿਚ ਚੂਰ, ਸਿਖ ਸਾਮੰਤ ਰਾਜੇ ਅਤੇ ਪੁਰੋਹਿਤ ਸ਼੍ਰੇਣੀ ਦੇ ਲੋਕ ਅੰਗਰੇਜ਼ਾਂ ਦੁਆਰਾ ਥਾਪੇ ਸਿੱਖ ਤਖਤਾਂ ਦੇ ਪੁਜਾਰੀ, ਆਪ ਦੀਆਂ ਨਜ਼ਰਾਂ ਵਿਚ 'ਮਲੇਛ ਖਾਲਸਾ' ਬਣ ਚੁੱਕਾ ਸੀ। ਸਤਿਗੁਰੂ ਜੀ ਨੇ ਗੁਰਬਾਣੀ ਦੇ ਪਰਚਾਰ ਪਰਸਾਰ ਲਈ ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਨਿਤਨੇਮ ਦੀਆਂ ਬਾਣੀਆਂ ਦੇ ਗੁਟਕੇ ਸਭ ਤੋਂ ਪਹਿਲਾਂ ਆਪਣੇ ਇਕ ਨਾਮਧਾਰੀ ਸਿੰਘ, ਦੀਵਾਨ ਬੂਟਾ ਸਿੰਘ [illegible] ਈ. ਦੇ ਦਰਮਿਆਨ ਛਪਵਾ ਕੇ ਸੰਗਤ ਵਿਚ ਭੇਜਣੇ ਸ਼ੁਰੂ ਕੀਤੇ। ਨਾਮ ਬਾਣੀ ਦਾ ਪ੍ਰਵਾਹ ਚਲਾਇਆ। ਮਾਸ ਸ਼ਰਾਬ ਨਸ਼ਿਆਂ ਦਾ ਸੇਵਨ ਬੰਦ ਕੀਤਾ। ਔਰਤਾਂ ਪੁਰਖਾਂ ਵਿਚ ਹੋ ਰਿਹਾ ਵਿਤਕਰਾ ਖਤਮ ਕਰ ਕੇ ਨਾਰੀ ਮੁਕਤੀ ਦੀ ਅਵਾਜ਼ ਬੁਲੰਦ ਕੀਤੀ। ਬਾਈਕਾਟ ਅਤੇ ਸਵਦੇਸ਼ੀ ਦੇ ਹਥਿਆਰ ਨਾਲ ਸ਼ਕਤੀਸ਼ਾਲੀ ਬ੍ਰਿਟਿਸ਼ ਸਾਮਰਾਜ ਦੀਆਂ ਨੀਹਾਂ ਖੋਖਲੀਆਂ ਕਰ ਦਿੱਤੀਆਂ। ਮੁਕਾਬਲੇ ਦੀ ਸਰਕਾਰ ਬਣਾ ਦਿੱਤੀ। ਆਪਣਾ ਸੰਗਠਨ ਨਾ ਸਿਰਫ ਪੰਜਾਬ ਵਿਚ, ਸਗੋਂ ਹੋਰਨਾਂ ਭਾਰਤੀ ਰਿਆਸਤਾਂ ਵਿਚ ਵੀ ਖੜਾ ਕੀਤਾ। ਨੇਪਾਲ, ਅਫ਼ਗਾਨਿਸਤਾਨ, ਰੂਸ ਆਦਿ ਵਿਦੇਸ਼ਾਂ ਨਾਲ ਸਬੰਧ ਸਥਾਪਿਤ ਕਰ ਕੇ ਵਿਦੇਸ਼ੀ ਰਾਜ ਨੂੰ ਉਖਾੜ ਕੇ, ਪੰਜਾਬ ਵਿਚ ਫਿਰ 'ਖਾਲਸਾ ਰਾਜ' ਕਾਇਮ ਕਰਨ ਦੀਆਂ ਯੋਜਨਾਵਾਂ ਬਣਾਈਆਂ। ਪੁਲੀਸ ਅਤੇ ਫੌਜ ਵਿਚ ਵੀ ਨਾਮਧਾਰੀ ਸਿੱਖਾਂ ਦੀ ਘੁਸਪੈਠ ਕਰਵਾ ਕੇ ਹਥਿਆਰ ਬੰਦ ਵਿਦਰੋਹ ਦੀ ਵਿਆਪਕ ਪੈਮਾਨੇ ਤੇ ਤਿਆਰੀ ਕੀਤੀ। ਸਰਕਾਰ ਨੇ ਫਿਰਕੂ ਪੱਤਾ ਖੇਡਦਿਆਂ, ਅੰਮ੍ਰਿਤਸਰ, ਰਾਇਕੋਟ ਆਦਿ ਸਿੱਖ ਤੀਰਥ ਅਸਥਾਨਾਂ ਤੇ ਬੁੱਚੜਖਾਨੇ ਖੋਹਲ ਕੇ ਖੁੱਲ੍ਹਮ ਖੁਲ੍ਹਾ ਗਊ ਬੱਧ ਸ਼ੁਰੂ ਕਰਵਾ ਦਿੱਤਾ। ਜਿਸ ਦੇ ਫਲਸਰੂਪ ਨਾਮਧਾਰੀ ਸਿੰਘਾਂ ਨੇ ਬੁੱਚੜਖਾਨਿਆਂ ਤੇ ਹਮਲੇ ਬੋਲ ਦਿੱਤੇ। ਨਤੀਜੇ ਵਜੋਂ ਉਹਨਾਂ ਨੂੰ ਫਾਂਸੀਆਂ ਤੇ ਲਟਕਾਇਆ ਗਿਆ ਤੋਪਾਂ ਨਾਲ ਉਡਾਇਆ ਗਿਆ ਅਤੇ ਕਾਲੇ ਪਾਣੀ ਭੇਜ ਦਿੱਤਾ ਗਿਆ। ਘਰ ਘਾਟ ਜ਼ਾਇਦਾਦਾਂ ਜ਼ਬਤ ਕੀਤੀਆਂ ਅਤੇ ਪੰਜ ਜਾਂ ਇਸ ਤੋਂ ਵਧ ਕੂਕਿਆਂ ਦੇ ਇਕੱਠੇ ਹੋਣ ਤੇ ਕਨੂੰਨੀ ਰੋਕ ਲਾ ਦਿੱਤੀ। ਸਤਿਗੁਰੂ ਰਾਮ ਸਿੰਘ ਜੀ ਅਤੇ ਹੋਰ ਪ੍ਰਮੁੱਖ ਸੂਬਿਆਂ ਨੂੰ ਵੀ ਬੰਗਾਲ ਰੈਗੂਲੇਸ਼ਨ ਐਕਟ ੧੮੧੮ ਦੀ ਧਾਰਾ-੩ ਤਹਿਤ ਦੇਸ ਬਦਰ ਕਰ ਦਿੱਤਾ। ਕੂਕਾ ਕੇਂਦਰ ਸ੍ਰੀ ਭੈਣੀ ਸਾਹਿਬ ਦੇ ਬੂਹੇ ਤੇ ਪੁਲੀਸ ਚੌਕੀ ਬੈਠਾ ਦਿੱਤੀ ਜੋ ਪੂਰੇ ੫੧ ਵਰ੍ਹੇ ੧੯੨੩ ਈ. ਤੱਕ ਰਹੀ। ਸਤਿਗੁਰੂ ਰਾਮ ਸਿੰਘ ਜੀ ਤੋਂ ਬਾਅਦ ਉਹਨਾਂ ਦੇ ਛੋਟੇ ਭਰਾਤਾ ਗੁਰੂ ਹਰੀ ਸਿੰਘ ਜੀ (੧੮੨੦-੧੯੦੬) ਨੇ ਬੜੇ ਬਿਖੜੇ ਸਮੇਂ ਵਿਚ ੩੪ ਸਾਲ ਨਾਮਧਾਰੀ ਸਮੁਦਾਇ ਦੀ ਅਗਵਾਈ ਕੀਤੀ। ਉਹਨਾਂ ਤੋਂ ਬਾਦ ਉਹਨਾਂ ਦੇ ਸਪੁੱਤਰ, ਸਤਿਗੁਰੂ ਪਰਤਾਪ ਸਿੰਘ ਜੀ (੧੮੯੦-੧੯੫੯ ਈ.) ਨਾਮਧਾਰੀ ਜਗਤ ਦੇ ਮੁਖੀ ਬਣੇ। ਇਹਨਾਂ ਦੋਹਾਂ ਦੇ ਵਕਤ ਵਿਚ ਵੀ ਕੂਕਿਆਂ ਦੁਆਰਾ ਵਿੱਢਿਆ ਅੰਦੋਲਨ ਵੱਖ ਵੱਖ ਰੰਗਾਂ ਦੇ ਸੁਤੰਤਰਤਾ ਸੰਗਰਾਮੀਆਂ ਨੂੰ ਸਹਿਯੋਗ ਦਿੰਦਾ ਰਿਹਾ ਅਤੇ ਦੇਸ਼ ਦੀ ਵੰਡ ਤੋਂ ਬਾਅਦ ਉਜੜੇ

ਕੇ ਪੱਛਮੀ ਪੰਜਾਬ ਵਿਚੋਂ ਆਉਣ ਵਾਲੀਆਂ ਨਾਮਧਾਰੀ ਸੰਗਤਾਂ ਨੂੰ ਮੁੜ ਵਸਾਉਣ ਦਾ ਕਾਰਜ ਪ੍ਰਮੁੱਖ ਰਿਹਾ। ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ੧੯੫੯ ਈ. ਵਿਚ ਪਿਤਾ-ਸਤਿਗੁਰੂ ਦੇ ਪਰਲੋਕ ਗਮਨ ਬਾਅਦ ਗੱਦੀ ਨਸ਼ੀਨ ਹੋਏ ਅਤੇ ਆਪ ਦੇ ਸਮੇਂ ਵਿਚ ਖੇਡਾਂ ਸੰਗੀਤ ਸਿੱਖਿਆ, ਬਾਗਬਾਨੀ ਅਤੇ ਖੇਤੀਬਾੜੀ ਤੇ ਵਣਜ ਵਿਉਪਾਰ ਵਿਚ ਵੀ ਭਾਈਚਾਰੇ ਨੇ ਮੱਲਾਂ ਮਾਰ ਕੇ, ਇਕ ਕੌਮਾਂਤਰੀ ਪਹਿਚਾਨ ਕਾਇਮ ਕੀਤੀ ਹੈ।

ਕਿਸੇ ਵੀ ਲਹਿਰ ਨੂੰ ਚੰਗੀ ਤਰ੍ਹਾਂ ਸਮਝਣ ਪਰਖਣ ਲਈ ਤ੍ਰੈਸ ਦੁਆਰਾ ਰਚਿਤ ਸਾਹਿਤ ਦੀ ਵਡੇਰੀ ਭੂਮਿਕਾ ਹੁੰਦੀ ਹੈ। ਨਾਮਧਾਰੀਆਂ ਬਾਰੇ ਗੈਰਨਾਮਧਾਰੀਆਂ ਵੱਲੋਂ ਤਾਂ ਜ਼ਿਆਦਾ ਕੁਝ ਲਿਖਿਆ ਨਹੀਂ ਮਿਲਦਾ ਹਾਂ ਸਮਕਾਲੀ ਅੰਗਰੇਜ਼ ਅਧਿਕਾਰੀਆਂ ਨੇ ਉਹਨਾਂ ਬਾਰੇ ਜੋ ਕੁਝ ਆਪਣੇ ਕਾਗਜ਼ਾਂ ਪੱਤਰਾਂ ਵਿਚ ਲਿਖਿਆ, ਉਸ ਦੀਆਂ ਤਿੰਨ ਮਹੱਤਵਪੂਰਨ ਪੁਸਤਕਾਂ 'ਰੀਬੈਲਜ਼ ਅਗੇਂਸਟ ਦੀ ਬ੍ਰਿਟਿਸ਼ ਰੂਲ" ਭਾਈ ਨਾਹਰ ਸਿੰਘ ਕ੍ਰਿਪਾਲ ਸਿੰਘ ਹੋਰਾਂ ਦੀ ਸੰਪਾਦਿਤ ਕੀਤੀ, "ਕੂਕਾ ਮੂਵਮੇਂਟ-ਫਰੀਡਮ ਸਟਰਗਲ ਇਨ ਪੰਜਾਬ" ਅਤੇ "ਕੂਕਾਜ਼ ਆਫ ਨੋਟ ੧੮੮੧ ਈ." ਜਸਵਿੰਦਰ ਸਿੰਘ ਹਿਸਟੋਰੀਅਨ ਦੁਆਰਾ ਸੰਪਾਦਿਤ ਜ਼ਰੂਰ ਮਿਲਦੀਆਂ ਹਨ। ਜੇ ਅੰਗਰੇਜ਼ ਅਧਿਕਾਰੀ ਆਪਣੇ ਸਰਕਾਰੀ ਪੱਤਰਾਂ ਵਿਚ ਕੂਕਿਆਂ ਬਾਰੇ ਇਹ ਸਮੱਗਰੀ ਪੇਸ਼ ਨਾ ਕਰਦੇ ਤਾਂ ਇਸ ਲਹਿਰ ਦਾ ਇਤਿਹਾਸ ਖੋਜੀਆਂ ਦੀ ਨਜ਼ਰੋਂ ਓਝਲ ਹੀ ਰਹਿਣਾ ਸੀ, ਭਾਵੇਂ ਅਜਿਹਾ ਲਿਖਦਿਆਂ ਉਹ ਕੂਕਿਆਂ ਬਾਰੇ ਆਪਣੇ ਤੁਅਸਬਾਂ ਦਾ ਸ਼ਿਕਾਰ ਸਨ। ਸਰਕਾਰੀ ਰੀਕਾਰਡ ਤੋਂ ਇਲਾਵਾ ਗਿਆਨੀ ਗਿਆਨ ਸਿੰਘ ਨੇ ਆਪਣੇ ਰਚਿਤ ੨੮ ਕਬਿੱਤਾਂ ਵਿਚ, ਜੋ "ਪੰਥ ਪਰਕਾਸ਼ ਦੀ ੧੮੮੬ ਈ. ਵਿਚ ਪ੍ਰਕਾਸ਼ਿਤ ਪਹਿਲੀ ਛਾਪ ਵਿਚ ਮਿਲਦੇ ਹਨ, ਸੰਖੇਬੰਦ ਨਾਮਧਾਰੀ ਇਤਿਹਾਸ, ਸੱਭਿਆਚਾਰ, ਮਰਿਆਦਾ ਅਤੇ ਜੀਵਨ ਜਾਚ ਪੇਸ਼ ਕੀਤੀ ਹੈ। ਪ੍ਰੋ. ਗੰਡਾ ਸਿੰਘ ਹੋਰਾਂ ਦੀ "ਕੂਕਿਆਂ ਦੀ ਵਿਥਿਆ", ਸ੍ਰ. ਨਾਹਰ ਸਿੰਘ ਐਮ.ਏ. ਦਾ "ਨਾਮਧਾਰੀ ਇਤਿਹਾਸ" ਪ੍ਰੋ. ਜਸਵੰਤ ਸਿੰਘ ਜੱਸ ਦਾ "ਬਾਬਾ ਰਾਮ ਸਿੰਘ", ਫੌਜਾ ਸਿੰਘ ਬਾਜਵਾ ਦੀ "ਕੂਕਾ ਮੂਵਮੇਂਟ" ਐਮ.ਐਮ. ਆਹਲੂਵਾਲੀਆ ਦੀ, "ਦੀ ਕੂਕਾਜ਼" ਅਤੇ ਪ੍ਰੋ. ਕਿਰਪਾਲ ਸਿੰਘ ਕਸੇਲ ਹੋਰਾਂ ਦੀ ਦੋ ਜਿਲਦਾ ਵਿਚ ਛਪ ਰਹੀ ਵੱਡ ਅਕਾਰੀ ਪੁਸਤਕ "ਤਵਾਰੀਖ ਸੰਤ ਖਾਲਸਾ" ਇਸ ਲੜੀ ਵਿਚ ਕੁਝ ਮਹੱਤਵਪੂਰਨ ਉਪਲਬਧੀਆਂ ਹਨ।

ਨਾਮਧਾਰੀ ਪੰਜਾਬੀ ਸਾਹਿਤ ਦੀ ਅਮੁੱਲ ਨਿਧੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਲਿਖਤ ਹੁਕਮਨਾਮੇ ਹਨ, ਜੋ ਉਹਨਾਂ ਨੇ ਆਪਣੀ ਨਜ਼ਰਬੰਦੀ ਦੌਰਾਨ, ਨਾਮਧਾਰੀ ਸੰਗਤਾਂ ਵਾਸਤੇ ਲਿਖ ਕੇ ਭੇਜੇ ਸਨ। ੧੯੮੮ ਈ. ਵਿਚ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਨੇ ਜਸਵਿੰਦਰ ਸਿੰਘ ਦੀ ਸੰਪਾਦਨਾ ਵਿਚ ਇਹ ਹੁਕਮਨਾਮੇ ਜਿਹਨਾਂ ਦੀ ਗਿਣਤੀ ੬੫ ਹੈ, ਪਹਿਲੀ ਵੇਰ ਪ੍ਰਕਾਸ਼ਿਤ ਕਰਵਾਏ ਸਨ। ੩੮ ਅੰਗਰੇਜ਼ੀ ਵਿਚ ਅਨੁਵਾਦਿਤ ਸੰਪੂਰਨ ਜਾਂ ਅਧੂਰੇ ਹੁਕਮਨਾਮੇ ਸਰਕਾਰੀ ਰਿਕਾਰਡ ਵਿਚ ਉਪਲਬਧ ਹਨ। ਕਿਉਂ ਜੁ ਜਿਵੇਂ ਨਾਮਧਾਰੀ ਸਿੱਖਾਂ ਦੀ ਤਲਾਸ਼ੀ ਲੈਣ ਸਮੇਂ ਇਹ ਹੁਕਮਨਾਮੇ ਅਧਿਕਾਰੀਆਂ ਨੂੰ ਮੂਲ ਪੰਜਾਬੀ ਵਿਚ ਮਿਲਦੇ ਸਨ, ਉਹ ਉਹਨਾਂ ਦਾ ਅੰਗਰੇਜ਼ੀ ਉਲਥਾ ਕਰ ਕੇ ਆਪਣੇ ਉਚ ਅਧਿਕਾਰੀਆਂ ਪਾਸ ਜ਼ਰੂਰੀ ਕਾਰਵਾਈ ਲਈ ਭੇਜ ਦਿੰਦੇ ਸਨ। ਰੀਕਾਰਡ ਵਾਲੇ ਜ਼ਿਆਦਾਤਰ ਹੁਕਮਨਾਮੇ ਪ੍ਰਕਾਸ਼ਿਤ ਹੁਕਮਨਾਮਿਆਂ ਦਾ ਅੰਸ਼ ਹਨ। ਕੁਝ ਕੁ ਭਿੰਨ ਵੀ ਹਨ। ਇਹਨਾਂ ਹੁਕਮਨਾਮਿਆਂ ਦਾ ਲਿਖਣ ਸਮਾਂ, ਰਹਿਤਨਾਮੇ ਨੂੰ ਛੱਡ ਕੇ, ਜੋ ਸ੍ਰੀ ਭੈਣੀ ਸਾਹਿਬ ਤੋਂ ਹੀ ਨਾਮਧਾਰੀ ਸੰਗਤਾਂ ਦੀ ਜੀਵਨ ਜਾਚ ਦੀ ਨਿਸ਼ਾਨਦੇਹੀ ਕਰਨ ਲਈ ਭੇਜਿਆ ਗਿਆ ਸੀ, ੧੮੭੫ ਈ. ਤੋਂ ੧੮੮੧-੮੨ ਈ ਦੇ ਦਰਮਿਆਨ ਦਾ ਸਮਾਂ ਹੈ। ਇਸ ਲਈ ਪੰਜਾਬੀ ਵਾਰਤਕ ਦੇ ਇਤਿਹਾਸ ਵਿਚ ਇਹਨਾਂ ਦੀ ਵਡੇਰੀ ਭੂਮਿਕਾ ਨੂੰ ਸਵੀਕਾਰਦਿਆਂ ਪ੍ਰਬੁੱਧ ਚਿੰਤਕ ਅਤੇ ਸਾਹਿਤ ਅਲੋਚਕ ਡਾ. ਹਰਿਭਜਨ ਸਿੰਘ ਲਿਖਦੇ ਹਨ

"ਜਿਸ ਕਾਲਖੰਡ (ਉਨ੍ਹੀਵੀਂ ਸਦੀ ਦਾ ਦੂਜਾ ਅੱਧ) ਵਿਚ ਇਹ ਹੁਕਮਨਾਮੇ ਲਿਖੇ ਗਏ ਉਸ ਵੇਲੇ ਤੱਕ ਪੰਜਾਬੀ ਵਾਰਤਕ ਦਾ ਕੋਈ ਨਮੂਨਾ ਉਭਰ ਕੇ ਸਾਹਮਣੇ ਨਹੀਂ ਸੀ ਆਇਆ। ਸੋ ਸਤਿਗੁਰੂ ਜੀ ਆਪ ਹੀ ਇਸ ਸ਼ੈਲੀ ਦੇ ਸਿਰਜਕ ਸਨ। ਪੰਜਾਬੀ ਬੋਲਚਾਲ ਦੇ ਯੁੱਗ ਵਿਚੋਂ ਨਿਕਲ ਕੇ ਲਿਖਤ ਦੇ ਜੁਗ ਵਿਚ ਪ੍ਰਵੇਸ਼ ਕਰ ਰਹੀ ਸੀ।" —(ਭੂਮਿਕਾ-ਸਫਾ'ਪ' ਹੁਕਮਨਾਮੇ)

ਇਹ ਹੁਕਮਨਾਮੇ ਉਨ੍ਹੀਵੀਂ ਸਦੀ ਦੇ ਦੂਜੇ ਅੱਧ ਦੇ ਪੰਜਾ[illegible] ਦਾ ਰਾਜਨੀਤਿਕ, ਸਮਾਜਿਕ, ਆਰਥਿਕ, ਧਾਰਮਿਕ, ਸਾਹਿਤ[illegible] ਅਤੇ ਸਭਿਆਚਾਰਕ ਦਸਤਾਵੇਜ਼ ਹਨ। ਅੰਬਾਲੇ ਦੇ ਕਮਿਸ਼ਨ[illegible] ਫੋਰਸਿਥ ਨੇ ਸਤਿਗੁਰੂ ਜੀ ਨੂੰ ਪੰਜਾਬ ਤੋਂ ਦੂਰ ਅਲਾਹਾਬ[illegible] ਕਿਲ੍ਹੇ ਵਿਚ ਭੇਜਣ ਸਮੇਂ ਲਿਖਿਆ "ਐਸੇ ਵਿਅਕਤੀ ਨੂੰ ਸੁਤੰ[illegible] ਰਹਿਣ ਦੇਣਾ ਸਿਖਰ ਦਰਜੇ ਦਾ ਖਤਰਾ ਹੋਵੇਗਾ। ਇਕ ਹੋਰ ਤੇ ਸਰਕਾਰੀ ਦਸਤਾਵੇਜ਼ਾਂ ਵਿਚ, ਸਤਿਗੁਰੂ ਜੀ ਨੂੰ ਬ੍ਰਿ[illegible] ਇੰਡੀਆ ਵਿਚ ਸਰਕਾਰ ਦਾ ਸਭ ਤੋਂ ਖਤਰਨਾਕ ਐਲਾਨ[illegible] ਦੁਸ਼ਮਣ ਗਰਦਾਨਿਆ ਗਿਆ ਹੈ। ਸਰਕਾਰ ਉਹਨਾਂ ਨੂੰ ਪੰ[illegible] ਵਿਚ ਬਗਾਵਤ ਦਾ ਇਕ ਮਾਤਰ ਪ੍ਰਤੀਕ ਐਲਾਨ ਚੁਕੀ ਇਸੇ ਲਈ ਸਤਿਗੁਰੂ ਜੀ ਅਤੇ ਪੰਜਾਬ ਵਿਚਲੀ ਨਾਮ[illegible] ਸੰਗਤ ਵਿਚਾਲੇ ਕੋਈ ਵੀ ਸੰਪਰਕ ਸੂਤਰ ਸਰਕਾਰ ਦੀ ਅੱ[illegible]

ਕਿਰਕਿਰੀ ਸੀ। ਸਤਿਗੁਰੂ ਜੀ ਦੇ ਆਪਣੇ ਸ਼ਬਦਾਂ ਵਿਚ "ਏਨਾ ਨੂੰ ਬੜਾ ਭਰਮ ਹੈ, ਚਿਠੀ ਦੀ ਬੜੀ ਤਕੜਾਈ ਰੱਖਦੇ ਹਨ ਮੇਰੀ। ਕਹਿੰਦੇ ਹੈਨ ਕਿਤੇ ਚਿਠੀ ਭੇਜਕੇ ਸੂੜ ਨ ਕਰਾਇ ਦੇਵੇ। ਏਧੇ ਪਿਛੇ ਬਹੁਤ ਆਦਮੀ ਹੈ।"…. (ਹੁਕਮਨਾਮਾ-੬)

"ਪਿਛੋਂ ਤਾਂ ਲਿਆਏ ਹੈ ਜੇ ਏਥੇ ਰਹਾ ਤਾਂ ਚੌਧੇ ਬਰਗਾ (੧੮੫੭ ਈ.) ਕੰਮ ਕਰਾਇ ਦੇਊਗਾ। ਅਰ ਹੁਣ ਏਹ ਡਰ ਹੈ ਭਾਈ ਚਿਠੀ ਭੇਜਕੇ ਪਿਛੇ ਸੂੜ ਕਰਾ ਦੇਊ। ਇਹ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂੰ। ਏਸ ਕਰਕੇ ਮੇਰੇ ਪਾਸ ਕਿਸੇ ਨੂੰ ਆਉਣ ਨਹੀਂ ਦਿੰਦੇ।…. (ਹੁਕਮਨਾਮਾ-੭)

੯੬ ਨਾਮਧਾਰੀ ਸਿਖ ਪਹਿਲਾਂ ਰੰਗੂਨ ਅਤੇ ਫਿਰ ਜਦੋਂ ਸਤਿਗੁਰੂ ਜੀ ਨੂੰ ਹੋਰ ਦੁਰੇਡੇ ਮਰਗੋਈ ਟਾਪੂ ਵਿਚ ਭੇਜ ਦਿੱਤਾ ਗਿਆ ਤਾਂ ਗੁਰੂ ਦਰਸ਼ਨਾਂ ਲਈ ਸਿਰ ਤਲੀ ਤੇ ਰੱਖ ਕੇ ਉੱਥੇ ਪੁੱਜਦੇ। ਆਪਣੇ ਪੱਤਰ ਸਤਿਗੁਰੂ ਜੀ ਤਕ ਪਹੁੰਚਾਉਂਦੇ ਅਤੇ ਉਹਨਾਂ ਤੋਂ ਹੁਕਮਨਾਮੇ ਪ੍ਰਾਪਤ ਕਰਕੇ ਵਾਪਸ ਆਉਂਦੇ। ਰੰਗੂਨ ਬੈਠੇ ਸਤਿਗੁਰੂ ਜੀ ਇਹਨਾਂ ਪੱਤਰਾਂ ਦੁਆਰਾ ਪੰਜਾਬ ਅਤੇ ਦੇਸ਼ ਵਿਦੇਸ਼ ਦੀ ਸਿਆਸੀ ਸਥਿਤੀ ਤੇ ਵੀ ਪੈਨੀ ਨਜ਼ਰ ਰੱਖ ਰਹੇ ਸਨ ਅਤੇ ਭਾਰਤੀ ਵਿਸ਼ੇਸ਼ਕਰ ਪੰਜਾਬੀ ਅਵਾਮ ਦੀ ਸਹਾਇਤਾ ਨਾਲ ਅੰਗਰੇਜ਼ਾਂ ਵਿਰੁੱਧ ਮੁਕਤੀ ਸੰਗਰਾਮ ਪਰਚੰਡ ਕਰਨ ਲਈ, ਰੂਸੀ ਹਾਕਮਾਂ ਤੋਂ ਸੈਨਿਕ ਸਹਾਇਤਾ ਦੀ ਮੰਗ ਵੀ ਕਰਦੇ ਸਨ। ਮਹਾਰਾਜਾ ਦਲੀਪ ਸਿੰਘ ਨੇ ਕੂਕਿਆਂ ਦੇ ਸੁਝਾਏ ਮਾਰਗ ਤੇ ਹੀ ਬਾਅਦ ਵਿਚ ਰੂਸੀ ਮਦਦ ਦੇ ਨਕਸ਼ੇ ਉਲੀਕੇ ਸਨ, ਜਿਸ ਵਿਚ ਉਸਨੂੰ ਪੰਜਾਬ ਦੇ ਸਿੱਖ ਸਰਦਾਰਾਂ ਦੇ ਠੰਢੇ ਵਤੀਰੇ ਕਾਰਨ ਸਫਲਤਾ ਨਾ ਮਿਲੀ। ਕੁਝ ਅਪ੍ਰਕਾਸ਼ਿਤ ਹੁਕਮਨਾਮਿਆਂ ਵਿਚ ਸਤਿਗੁਰੂ ਜੀ ਇਸ ਕਿਸਮ ਦਾ ਸੰਕੇਤ ਕਰਦੇ ਹਨ ਕਿ 'ਅਸੀਂ ਮੁੰਡੇ (ਦਲੀਪ ਸਿੰਘ) ਨੂੰ ਲੱਭਣ ਲਈ ਰੂਸ ਜਾਣਾ ਹੈ।"

੩੧ ਅਗਸਤ ੧੮੭੮ ਨੂੰ ਲੁਧਿਆਣਾ ਦੇ ਪੁਲੀਸ ਕਪਤਾਨ ਜੇ.ਪੀ. ਵਾਰਬਰਟਨ ਨੇ, ਪੰਜਾਬ ਪੁਲੀਸ ਦੇ ਆਈ.ਜੀ. ਕਰਨਲ ਐਚ.ਐਨ. ਮੂਲਰ ਦੇ ਨਾਮ ਜੋ ਲੰਮਾਂ ਪੱਤਰ ਲਿਖਿਆ ਉਸ ਵਿਚ ਸਤਿਗੁਰੂ ਰਾਮ ਸਿੰਘ ਜੀ ਵਲੋਂ ਪੰਜਾਬ ਵਿਚ ਆ ਰਹੇ ਹੁਕਮਨਾਮਿਆਂ ਦੇ ਰਾਜਨੀਤਕ ਮਹੱਤਵ ਤੇ ਪ੍ਰਕਾਸ਼ ਵੀ ਪਾਇਆ ਹੈ। ਉਹ ਹੁਕਮਨਾਮੇ ਲੈ ਕੇ ਆਉਣ ਵਾਲੇ ਸਿਖਾਂ ਵਿਰੁੱਧ ਜਾਇਦਾਦ ਜ਼ਬਤੀ, ਦੇਸ ਨਿਕਲਾ ਅਤੇ ਹੋਰ ਕਠੋਰ ਸਜ਼ਾਵਾਂ ਤਜਵੀਜ਼ ਕਰਦਿਆਂ ਲਿਖਦਾ ਹੈ ਕਿ ਇਹ ਪੱਤਰ ਪੜਨ ਬਾਦ ਕੂਕੇ ਮੁੜ ਆਪਣਾ ਰਾਜ ਪ੍ਰਾਪਤ ਕਰਨ ਲਈ ਉਤੇਜਿਤ ਵੀ ਹੁੰਦੇ ਹਨ। ਇਸ ਲਈ ਇੱਕੋ ਦਿਨ ਅਤੇ ਇੱਕੋ ਸਮਾਂ ਤੈਅ ਕਰ ਕੇ ਸਰਕਾਰ ਸਾਰੇ ਪੰਜਾਬ ਵਿਚ ਕੂਕਿਆਂ ਦੇ ਟਿਕਾਣਿਆਂ ਤੇ ਛਾਪੇ ਮਾਰ ਕੇ, ਉਹਨਾਂ ਦੇ ਹਥਿਆਰ ਅਤੇ ਦਸਤਾਵੇਜ਼ (ਭਾਵ ਹੁਕਮਨਾਮੇ) ਪ੍ਰਾਪਤ ਕਰਨ ਦਾ ਆਹਰ ਕਰੇ।" (ਕੂਕਾ ਮੂਵਮੈਂਟ- ਜਸਵਿੰਦਰ ਸਿੰਘ ਸਫਾ ੨੯-੩੦-੩੧)

ਹੁਕਮਨਾਮਿਆਂ ਵਿਚ ਗੁਰਸਿਖ ਮਾਰਗ ਵੀ ਦ੍ਰਿੜ ਕਰਵਾਇਆ ਗਿਆ ਹੈ ਅਤੇ ਦੇਸ਼ ਭਗਤੀ ਦੀ ਭਾਵਨਾ ਨਾਲ ਵੀ ਓਤ ਪੋਤ ਹਨ। ਦੇਸ਼ ਪ੍ਰੇਮ ਇਹਨਾਂ ਦਾ ਕੇਂਦਰੀ ਵਿਸ਼ਾ ਹੈ।

"ਭਾਈ ਤੁਸੀਂ ਤਾਂ ਸਾਡੀ ਦੇਹ ਪ੍ਰਾਨ ਹੋ। ਸਾਨੂੰ ਤਾਂ ਪੰਜਾਬ ਦਾ ਜੇ ਭੰਗੀ ਮਿਲਦਾ ਹੈ ਤਾਂ ਉਸਨੂੰ ਵੀ ਬੜੀ ਚਾਹ ਨਾਲ ਮਿਲਦੇ ਹਾਂ। ਸਾਨੂੰ ਤਾਂ ਪੰਜਾਬ ਦੇ ਮਨੁੱਖ ਦਾ ਦੀਦਾਰ ਹੋਣਾ ਵੀ ਬੜਾ ਦੁਰਲਭ ਹੈ।"…. (ਹੁਕਮਨਾਮਾ ੯)

ਆਪਣੇ ਦੇਸ਼ ਵਾਸੀਆਂ ਵਲੋਂ ਅੰਗਰੇਜ਼ਾਂ ਦੇ ਹੱਥ ਵਿਚ ਕਠਪੁਤਲੀ ਬਣਨ ਨੂੰ ਸਤਿਗੁਰੂ ਜੀ ਦੁਤਕਾਰਦੇ ਹਨ ਅਤੇ ਆਪਣੇ ਆਪ ਨੂੰ ਭਾਈ ਮਹਾਰਾਜ ਸਿੰਘ ਅਤੇ ਬੀਰ ਸਿੰਘ ਨੌਰੰਗਾਬਾਦੀ ਦੀ ਪਰੰਪਰਾ ਨਾਲ ਜੋੜ ਕੇ ਵੀ ਪੇਸ਼ ਕਰਦੇ ਹਨ—

"ਐਸਾ ਪ੍ਰਮੇਸਰ ਦਾ ਭਾਣਾ ਵਰਤਿਆ, ਰਾਜੇ, ਰਈਅਤਿ, ਭੇਖ ਹੋਰ, ਲੋਕ ਸਭੇ ਮਾਰ ਮਾਰ ਕਰਦੇ ਹੈਂ, ਅਰੁ ਬਹੁਤ ਨਿੰਦਾ ਸੁਣਦੇ ਹਾਂ, ਹੋਇ ਰਹੀ ਹੈ।… ਅਗੇ ਆਪਣੇ ਖਾਲਸੇ ਵਿਚ ਤਾਂ ਇਹ ਵਰਤਾਰਾ ਵਰਤ ਗਿਆ ਅਜ ਕਲ ਕੇ ਸਮੇਂ ਮੈਂ। ਪਹਿਲਾਂ ਸਿੱਖਾਂ ਦੀ ਕਿਰਪਾ ਬੀਰ ਸਿੰਘ ਤੋਂ ਹੋਈ ਫੇਰ ਮਹਾਰਾਜ ਸਿੰਘ ਤੇ ਹੋਈ। ਹੁਣ ਮੇਰੇ ਉਥੇ ਸਿਖਾਂ ਦੀ ਕਿਰਪਾ ਹੋਈ।"….(ਹੁਕਮਨਾਮਾ -੭)

ਇਕ ਹੁਕਮਨਾਮੇ ਵਿਚ ਮਾਝੇ ਦੇ ਵੱਖ-ਵੱਖ ਪਿੰਡਾਂ ਦੇ ਸਿੰਘਾਂ ਨੂੰ ਯਾਦ ਕਰਦੇ ਹਨ ਤਾਂ ਜਗਦੇਵ ਕਲਾਂ ਨੂੰ, ਜਗਦੇਵ ਹਾਸ਼ਮ ਸ਼ਾਹ ਵਾਲੇ, ਕਰਕੇ ਲਿਖਦੇ ਹਨ। ਇਸ ਤੋਂ ਆਪ ਦੀ ਪੰਜਾਬੀ ਸ਼ਾਇਰਾਂ ਪ੍ਰਤੀ ਸਤਿਕਾਰ ਦੀ ਉਚ ਭਾਵਨਾ ਪ੍ਰਗਟ ਹੁੰਦੀ ਹੈ, 'ਸੱਸੀ' ਰਚ ਕੇ ਚਹੁੰ ਚੱਕਾਂ ਵਿਚ ਉਜਾਗਰ ਹੋਣ ਵਾਲਾ ਪੰਜਾਬੀ ਦਾ ਸੂਫੀ ਸ਼ਾਇਰ ਹਾਸ਼ਮ ਸ਼ਾਹ ਇਸੇ ਪਿੰਡ ਦਾ ਜੰਮ ਪਲ ਸੀ।

'ਹੁਕਮਨਾਮਿਆਂ' ਤੋਂ ਬਾਅਦ ਜਿਹੜੀ ਰਚਨਾ ਸਾਡਾ ਧਿਆਨ ਖਿਚਦੀ ਹੈ ਉਹ ਭਾਈ ਸੰਤੋਖ ਸਿੰਘ ਬਾਹੋਵਾਲ (ਹੁਸ਼ਿਆਰਪੁਰ)(੧੮੪੫-੧੯੦੯) ਦੀ ਅਮਰ ਕ੍ਰਿਤੀ ਵਾਰਤਕ ਗ੍ਰੰਥ "ਸਤਿਗੁਰੂ ਬਿਲਾਸ" ਹੈ। ਆਪਣੇ ਲਿਖੇ ਜਾਣ ਤੋਂ ਪੂਰੀ ਇਕ ਸਦੀ ਬਾਦ ੨੦੦੨ ਈ. ਵਿਚ ਨਾਮਧਾਰੀ ਦਰਬਾਰ ਨੇ ਇਸ ਨੂੰ ਵੀ ਜਸਵਿੰਦਰ ਸਿੰਘ ਹੋਰਾਂ ਪਾਸੋਂ ਸੰਪਾਦਿਤ ਕਰਵਾ ਕੇ ਦੋ ਜਿਲਦਾਂ ਵਿਚ ਛਪਵਾਇਆ ਹੈ। ਪਹਿਲਾਂ ਇਕ ਦੋ ਹਸਤ-ਲਿਖਤ ਖਰੜੇ ਹੋਣ ਕਾਰਨ ਆਮ ਪਾਠਕਾਂ ਦੀ ਇਸ ਤਕ ਰਸਾਈ ਨਹੀਂ ਸੀ ਹੁੰਦੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਤੇ ਵਰਤਮਾਨ ਸਤਿਗੁਰੂ ਜੀ ਆਪਣੇ ਰੋਜ਼ਾਨਾ ਦੀਵਾਨਾਂ ਵਿਚ ਇਸ ਪੁਸਤਕ

ਦਾ ਪਾਠ ਸਰਵਣ ਕਰਦੇ ਚਲੇ ਆ ਰਹੇ ਹਨ। ਭਾਈ ਬਾਹੋਵਾਲ ਮਾਨਸਿਕ ਸ਼ਾਂਤੀ ਦੀ ਭਾਲ ਵਿਚ ਕਈ ਤੀਰਥਾਂ, ਸਥਾਨਾਂ ਤੇ ਵਿਚਰਣ ਬਾਅਦ ਮਾਰਚ ੧੯੮੨ ਈ. ਵਿਚ ਗੁਰੂ ਹਰੀ ਸਿੰਘ ਜੀ ਪਾਸ ਡੇਰੇ ਸ੍ਰੀ ਭੈਣੀ ਸਾਹਿਬ ਆ ਕੇ ਟਿਕ ਗਿਆ। ਲਿਖਣ ਪੜ੍ਹਣ ਦਾ ਸ਼ੌਕ ਸੀ। ਸੇਵਾ ਵਾਲਾ ਸੁਭਾਉ ਸੀ। ਗੁਰਦੁਆਰੇ ਵਿਚ ਪਹਿਲੇ ਪਹਿਰ ਗੋਹੇ ਕੂੜੇ ਦੀ ਸੇਵਾ, ਲੰਗਰ ਦੀ ਸੇਵਾ ਕਰਨੀ। ਪਿਛਲੇ ਪਹਿਰ ਗੁਰੂ ਬਾਲਕ ਸਿੰਘ ਹਜਰੋ ਨਿਵਾਸੀ, ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਜੀ ਦੇ ਜੀਵਨ ਬਿਰਤਾਂਤ ਅਤੇ ਹੋਰ ਗੁਰਸਿੱਖਾਂ ਦੇ ਸਮਾਚਾਰ ਲਿਖਣੇ। ਹਜ਼ਰੋ ਦੇ ਮਹੰਤ ਕਾਹਨ ਸਿੰਘ ਗੁਰੂ ਹਰੀ ਸਿੰਘ ਪਾਸ ੧੯੮੫ ਈ. ਵਿਚ ਭੈਣੀ ਸਾਹਿਬ ਆਏ ਸਨ। ਉਨ੍ਹਾਂ ਪਾਸ ਗੁਰੂ ਬਾਲਕ ਸਿੰਘ ਜੀ ਨਾਲ ਸਬੰਧਿਤ ਕਵੀਸ਼ਰ ਸ਼ੌਕਾ ਰਾਮ ਦੀ ਪੋਥੀ ਸੀ। ਉਸ ਵਿਚੋਂ ਬਾਹੋਵਾਲ ਜੀ ਨੇ ਉਤਾਰਾ ਕਰ ਕੇ ਗੁਰੂ ਬਾਲਕ ਸਿੰਘ ਬਾਰੇ ਆਪਣੇ ਗ੍ਰੰਥ ਵਿਚ ਲਿਖਿਆ। ਸਤਿਗੁਰੂ ਰਾਮ ਸਿੰਘ ਜੀ ਬਾਰੇ ਗੁਰੂ ਹਰੀ ਸਿੰਘ ਜੀ ਤੋਂ ਸੁਣ ਕੇ ਜਿਹੜੇ ਪੰਜ ਨਾਮਧਾਰੀ ਸੂਬੇ ਅਤੇ ਭਾਈ ਨਾਨੂੰ ਸਿੰਘ ਹਜ਼ੂਰੀ ਸੇਵਕ ਬਾਅਦ ਵਿਚ ਜਲਾਵਤਨੀ ਤੋਂ ਪੰਜਾਬ ਭੇਜ ਦਿੱਤੇ ਸਨ ਉਹਨਾਂ ਨਾਲ ਗੁਪਤ ਮੁਲਾਕਾਤਾਂ ਕਰ ਕੇ, ਭਾਈ ਸੰਤੋਖ ਸਿੰਘ ਨੇ ਇਤਿਹਾਸ ਲੇਖਨ ਦੇ ਇਸ ਬਿਖਮ ਕਾਰਜ ਨੂੰ ਜਾਰੀ ਰੱਖਿਆ। ਸਤਿਗੁਰੂ ਜੀ ਦੇ ਬਾਲ ਸਖਾਈ ਮਿਤਰ ਲਹਿਣਾ ਸਿੰਘ ਰਾਇ ਗੋਤ ਦੇ ਜੱਟ ਆਦਿਕ ਵੀ ਲੇਖਕ ਨੂੰ ਮਿਲ ਸਕਦੇ ਸਨ। ਜੋ ਵੀ ਉਹ ਲਿਖਦਾ, ਨਾਲੋਂ ਨਾਲ ਸ਼ਾਮ ਦੇ ਦੀਵਾਨ ਵਿਚ ਗੁਰੂ ਹਰੀ ਸਿੰਘ ਨੂੰ ਸੁਣਾਉਂਦਾ, ਉਹ ਜੋ ਸੁਧਾਈ ਦੀ ਲੋੜ ਹੁੰਦੀ ਕਰਵਾਉਂਦੇ। ਇਉਂ ਇਹ ਪੁਸਤਕ ਵੀ ਨਾਮਧਾਰੀ ਜਗਤ ਦਾ ਇਕ ਅਧਿਕਰਕ ਦਸਤਾਵੇਜ਼ ਬਣ ਗਿਆ।

ਸ੍ਰੀ ਭੈਣੀ ਸਾਹਿਬ ਨਿਵਾਸ ਸਮੇਂ ਬਾਹੋਵਾਲ ਜੀ ਵੀ ਉਹਨਾਂ ਸਾਰੀਆਂ ਸਖਤੀਆਂ ਪਾਬੰਦੀਆਂ ਵਿਚੋਂ ਗੁਜ਼ਰੇ ਜਿਹਨਾਂ ਵਿਚੋਂ ਉਸ ਸਮੇਂ ਸਾਰਾ ਨਾਮਧਾਰੀ ਭਾਈਚਾਰਾ ਗੁਜ਼ਰ ਰਿਹਾ ਸੀ। ਪਹਿਲਾਂ ਪੰਜ ਅਤੇ ਫਿਰ ਦਸ ਕੂਕੇ, ਅੱਠਾਂ ਪਹਿਰਾਂ ਵਿਚ ਆਪਣੇ ਗੁਰਧਾਮ ਦੇ ਦਰਸ਼ਨਾਂ ਲਈ, ਬੂਹੇ ਅੱਗੇ ਬੈਠੀ ਪੁਲਿਸ ਚੌਂਕੀ ਵਿਚ ਨਾਂ ਲਿਖਵਾ ਕੇ, ਅੰਦਰ ਲੰਘ ਸਕਦੇ ਸਨ। ਅਗਲੇ ਦਿਨ ਉਹ ਵਾਪਸ ਪਰਤ ਜਾਂਦੇ ਤਾਂ ਨਵੇਂ ਆਇਆਂ ਨੂੰ ਆਗਿਆ ਮਿਲਦੀ। ਡੇਰੇ ਵਿਚ ਰਹਿਣ ਵਾਲਿਆਂ ਦੀ ਗਿਣਤੀ ਸੀਮਿਤ ਸੀ। ਕੁਝ ਸਿੱਖਾਂ ਨੂੰ ਮਾਤਾ ਜੀਉਣ ਕੌਰ-ਗੁਰੂ ਹਰੀ ਸਿੰਘ ਦੇ ਮਹਿਲ, ਪੁਲੀਸ ਨੂੰ ਸ਼ੱਕਰ ਘਿਉ, ਬਦਾਮਾਂ ਦੀ ਸ਼ਰਦਾਈ ਛਕਵਾ ਕੇ ਰਿਆਇਤੀ ਤੌਰ ਤੇ ਰਹਿਣ ਦੀ ਆਗਿਆ ਲੈ ਦਿੰਦੇ। ਇਉਂ ਰਿਆਇਤੀ ਰਹਿਣ ਵਾਲਿਆਂ ਵਿਚ ਹੀ ਸੰਤੋਖ ਸਿੰਘ ਸੀ। ਜਦੋਂ ਪੁਲੀਸ ਨੂੰ ਖੁਲ੍ਹੇ ਗੱਫੇ ਨਹੀਂ ਸਨ ਮਿਲਦੇ ਉਹ ਰਿਆਇਤੀ ਰਹਿਣ ਵਾਲਿਆਂ ਨੂੰ ਤੰਗ ਕਰਦੀ ਸੀ। ਇਸ ਤੰਗੀ ਦਾ ਸ਼ਿਕਾਰ ਅਕਸਰ ਸਾਡਾ ਲਿਖਾਰੀ ਵੀ ਹੁੰਦਾ ਰਿਹਾ। ਉਂਝ ਉਹ ਬੇਪ੍ਰਵਾਹ ਤਬੀਅਤ ਦਾ ਸਿੰਘ ਸੀ। ਰੋਕੇ ਜਾਣ ਤੇ ਅਜਿਹੇ ਮੌਕਿਆਂ ਤੇ ਪੁਲੀਸ ਨਾਲ ਧੌਲ ਧੱਫਾ ਵੀ ਕਰ ਲੈਂਦਾ ਸੀ। ਇਸੇ ਕਾਰਨ ਇਕ ਵੇਰ ਉਸਨੂੰ ਛੇ ਮਹੀਨੇ ਲੁਧਿਆਣਾ ਜੇਲ ਵਿਚ ਵੀ ਰਹਿਣਾ ਪਿਆ ਸੀ। ਉਹ ਦੇਸ਼ ਸੁਤੰਤਰਤਾ ਦਾ ਮਤਵਾਲਾ ਸੀ। ਕੂਕੇ ਮਰਜੀਵੜਿਆਂ ਜਿਉਂ ਬਦੇਸ਼ੀ ਹਾਕਮਾਂ ਵਿਰੁੱਧ ਅਥਾਹ ਨਫਰਤ ਉਸ ਵਿਚ ਕੁੱਟ ਕੁੱਟ ਕੇ ਭਰੀ ਹੋਈ ਸੀ, ਜੋ ਇਸਦੀ ਲਿਖਤ ਵਿਚ ਵੀ ਝਲਕਦੀ ਹੈ। ਉਸਨੇ ਲਾਹੌਰ, ਅੰਮ੍ਰਿਤਸਰ ਅਤੇ ਸ਼ਿਮਲੇ ਦੀਆਂ ਕਚਿਹਰੀਆਂ ਵਿਚ ਦਿਨ ਦੀਵੀਂ ਮਸ਼ਾਲ ਲਾ ਕੇ ਆਪਣਾ ਰੋਸ ਪ੍ਰਗਟ ਕਰਨ ਦਾ ਵਚਿੱਤਰ ਢੰਗ ਈਜਾਦ ਕੀਤਾ ਅਤੇ ਹਾਕਮਾਂ ਦੇ ਇਹ ਪੁੱਛਣ ਤੇ ਕਿ ਦਿਨੇ ਮਸ਼ਾਲ ਕਿਉਂ ਬਾਲੀ ਹੈ, ਜੁਆਬ ਦਿੱਤਾ—

'ਕਿਹਾ ਕਿ ਤੁਸੀਂ ਅਦਾਲਤ ਨਹੀਂ ਕਰਦੇ ਹੋ। ਦਿਨ ਨੂੰ ਅੰਧੇਰ ਪੈ ਗਿਆ ਹੈ। ਅੰਨ੍ਹਿਆਂ ਨੂੰ ਚਾਨਣ ਕੀਤਾ ਹੈ। ਹੋਰ ਤਾਂ ਰਾਤ ਕੇ ਅੰਨ੍ਹੇ ਹੈਂ ਅਦਾਲਤੀ ਦਿਨ ਕੇ ਅੰਨ੍ਹੇ ਹੈਂ। ਉਨ੍ਹਾਂ ਨੇ ਪੁੱਛਿਆ ਕਿਉਂ ਅੰਨ੍ਹੇ ਹੈਂ ? ਕਿਹਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੋ ਫੜ ਕੇ ਲੈ ਗਏ ਹਨ। ਕੀ ਗੁਨਾਹ ਕੀਤਾ ਸੀ ? ਜਿਨ੍ਹਾਂ ਸਿੰਘਾਂ ਨੇ ਹਮਲਾ ਕੀਤਾ ਸੀ ਸੋ ਉਡਾਇ ਦੀਏ ਥੇ। ਸਤਿਗੁਰੂ ਜੀ ਪਹਿਲੇ ਇਤਲਾਹ ਦਿੱਤੀ ਸੀ ਕਿ ਸਿੰਘ ਸਾਥੋਂ ਬੇਬੱਸ ਹੈਂ। ਸਰਕਾਰ ਨੇ ਨਾ ਬੰਦੋਬਸਤ ਕੀਤਾ। ਸਤਿਗੁਰੂ ਜੀ ਬੇਗੁਨਾਹਿਆਂ ਕੋ ਫੜਕੇ ਲੈ ਗਏ ਹੈਂ। ਫੇਰ ਹੋਰ ਏਤਨੀਆਂ ਅਰਜੀਆਂ ਦਿੱਤੀਆਂ ਹੈ, ਕੋਈ ਉਤਰ ਨਹੀਂ ਦਿੰਦੇ ਹੋ ਕਿ ਕਿੱਥੇ ਹਨ। ਨਾ ਦੀਦਾਰ ਕਰਣ ਦਿੰਦੇ ਹੋ ਨਾਂ ਚਿੱਠੀ ਭੇਜਣ ਦਿੰਦੇ ਹੋ ? ਸਤਿਗੁਰੂ ਜੀ ਕੋ ਤੇ ਸੂਬਿਆਂ ਕੋ ਕੇਹੜੀ ਅਦਾਲਤ ਨਾਲ ਫੜ ਕੇ ਲੈ ਗਏ ਹੋ ਏਸ ਬਾਰਤਾ ਕਾ ਉੱਤਰ ਦਿਉ ? ਏਸ ਵਾਸਤੇ ਅੰਨ੍ਹੇ ਅਦਾਲਤੀਆਂ ਕੋ ਚਾਨਣ ਕੀਤਾ ਹੈ। ਅਦਾਲਤ ਨਹੀਂ ਰਹੀ ਹੈ। ਅੰਧੇਰ ਪੈ ਗਿਆ ਹੈ ਦਿਨ ਕੋ।''

—(ਸਤਿਗੁਰੂ ਬਿਲਾਸ, ਭਾਗ ਦੂਜਾ-ਸਫਾ ੧੬੫)

ਜਨਮ ਸਾਖੀ ਸ਼ੈਲੀ ਵਿਚ ਲਿਖਿਆ ਗਿਆ ਇਹ ਗ੍ਰੰਥ, ਜਿਥੇ ਸਾਡੇ ਸੁਤੰਤਰਤਾ ਸੰਗਰਾਮ ਦੀ ਗੌਰਵ ਗਾਥਾ ਬਿਆਨ ਕਰਦਾ ਹੈ, ਉੱਥੇ ਗੁਰੂ ਤੇ ਸਿੱਖਾਂ ਦੇ ਸਬੰਧ ਨੂੰ ਮਜ਼ਬੂਤੀ ਪ੍ਰਦਾਨ ਕਰ ਕੇ ਸਤਿਗੁਰੂ ਦੀ ਕੇਂਦਰੀ ਸੱਤਾ ਦਾ ਨਿਰੂਪਣ ਵੀ ਕੀਤਾ ਗਿਆ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਬਹੁ ਅਯਾਮੀ ਜੀਵਨ ਅਨੁਭਵ, ਗੁਰੂ ਹਰੀ ਸਿੰਘ ਦਾ ਸੰਕਟ ਕਾਲ ਨਾਲ ਮੱਥਾ ਲਾਉਣ ਨਾਮਧਾਰੀਆਂ ਦੁਆਰਾ ਅਠਾਰ੍ਹਵੀਂ ਸਦੀ ਦੇ ਸਿੱਖ ਸ਼ਹੀਦਾਂ ਜਿਉਂ ਖਿੜੇ ਮੱਥੇ ਸ਼ਹੀਦੀਆਂ ਵਰਣ ਦੀ ਗੌਰਵ ਗਾਥਾ, ਇਸ ਪੁਸਤਕ

ਦੇ ਕਲੇਵਰ ਵਿਚ ਆਉਂਦੇ ਹਨ। ਬੁੱਧ ਦੀਆਂ ਜਾਤਕ ਕਥਾਵਾਂ ਅਤੇ ਇਸਲਾਮੀ ਸਾਹਿਤ ਦਾ ਜਨਮ ਸਾਖੀ ਸਾਹਿਤ ਉਤੇ ਵਿਸ਼ੇਸ਼ ਪ੍ਰਭਾਵ ਪਿਆ ਹੈ। ਕਿਸੇ ਨੁਕਤੇ ਨੂੰ ਸਪਸ਼ਟ ਕਰਨ ਲਈ ਪਰਾਭੌਤਿਕ ਸ਼ਕਤੀਆਂ ਨੂੰ ਵੰਗਾਰਿਆ ਜਾਂਦਾ ਸੀ। ਲੇਖਕ ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਭਰਾਤਾ ਗੁਰੂ ਹਰੀ ਸਿੰਘ ਨੂੰ ਅਵਤਾਰੀ ਪੁਰਖਾਂ ਦੀ ਸ਼੍ਰੇਣੀ ਵਿਚ ਰੱਖ ਕੇ ਉਨ੍ਹਾਂ ਦਾ ਸਤੁਤੀਗਾਨ ਕਰਦਾ ਹੈ। ਕਿਸੇ ਵੀ ਲਹਿਰ ਦੇ ਨਾਇਕ ਦਾ ਪ੍ਰਭਾ ਮੰਡਲ ਹੀ ਜਨ ਸਮੂਹ ਨੂੰ ਉਸ ਵੱਲ ਆਕਰਸ਼ਿਤ ਕਰਦਾ ਹੈ। ਸਤਿਗੁਰੂ ਰਾਮ ਸਿੰਘ ਨਾ ਕੇਵਲ ਪੰਜਾਬ ਸਗੋਂ ਵਿਸ਼ਵ ਇਤਿਹਾਸ ਦੀ ਬੇਜੋੜ ਸ਼ਖਸੀਅਤ ਹਨ, ਜਿਹਨਾਂ ਦੀ ਸੁਯੋਗ ਅਗਵਾਈ ਸਦਕਾ ਕੂਕਾ-ਲਹਿਰ ਲੋਕ-ਲਹਿਰ ਬਣ ਗਈ ਸੀ। ਕੂਕਿਆਂ ਦੇ ਸਾਰੇ ਵਿਸ਼ਵਾਸ ਨਰੋਏ ਸਨ, ਭਾਵੇਂ ਸਾਰੀਆਂ ਰੀਤਾਂ ਪਰੰਪਰਾ ਨਾਲ ਵੀ ਨਹੀਂ ਸਨ ਟਕਰਾਉਂਦੀਆਂ। ਇਕ ਨਵੇਂ ਸ਼ੋਸ਼ਣ ਮੁਕਤ ਮਨੁੱਖ ਦੀ ਸਿਰਜਣਾ ਹੋ ਰਹੀ ਸੀ। ਉਹਨਾਂ ਦਾ ਲੰਗਰ ਸਾਂਝਾ ਸੀ ਅਤੇ ਆਪੋ ਆਪਣੇ ਪਦਾਰਥਕ ਸਰੋਤ ਵੀ ਉਹ ਗੁਰੂ ਕੇ ਸਾਂਝੇ ਲੰਗਰ ਵਿਚ ਪਾ ਕੇ ਸੁਰਖਰੂ ਹੋ ਗਏ ਸਨ। ਬਸਤੀਵਾਦ ਨਾਲ ਸਿੱਝਣ ਦੀ ਭਾਰਤੀ ਲੋਕਾਂ ਦੀ ਤਤਪਰਤਾ ਦਾ ਮੁਲੰਕਣ ਵੀ ਇਹ ਰਚਨਾ ਕਰਦੀ ਹੈ। ਪੰਜਾਬ ਦੀ ਜਗੀਰਦਾਰ ਅਤੇ ਪਰੋਹਿਤ ਸ਼੍ਰੇਣੀ ਦੀ ਪਿਛਲ ਖੁਰੀ ਸੋਚ ਨਾਲ ਸਿੱਝਣ ਲਈ ਜੁੱਗ ਗਰਦਾਂ ਦੀਆਂ ਟੋਲੀਆਂ ਉਠਦੀਆਂ ਰਹੀਆਂ ਹਨ। ਕਦੇ ਕੂਕੇ ਬਣ ਕੇ, ਕਦੇ ਕਾਮਾਗਾਟਾ ਮਾਰੂ ਵਾਲੇ ਬਣ ਕੇ ਤੇ ਕਦੇ ਕਿਰਤੀ ਕਿਸਾਨ ਬਣ ਕੇ। ਸੰਤੋਖ ਸਿੰਘ ਨਰੋਈ ਸੋਚ ਤੇ ਜਾਗਦੀ ਜ਼ਮੀਰ ਵਾਲੇ ਲੋਕਾਂ ਦਾ ਲਿਖਾਰੀ ਹੋ ਨਿਬੜਿਆ ਹੈ। ਇਹੋ ਉਸਦੀ ਰਚਨਾ ਦੀ ਸਾਰਥਕਤਾ ਹੈ।

ਭਾਈ ਸੰਤੋਖ ਸਿੰਘ ਦੀ ਬੋਲੀ ਪੁਆਧੀ ਹੈ। ਸ਼ੈਲੀ ਆਪਣੀ ਨਵੇਕਲੀ ਜਿਸ ਵਿਚ ਸਪਸ਼ਟਤਾ, ਸੰਜਮ ਅਤੇ ਸਰਲਤਾ ਹੈ। ਵਾਕ ਬਣਤਰ ਢੁੱਕਵੀਂ ਅਤੇ ਫਬਵੀਂ ਹੈ। ਛੋਟੇ ਛੋਟੇ ਵਾਕ ਘਟਨਾ ਵਰਨਣ ਜਾਂ ਪਰਸੰਗ ਦੀ ਲੜੀ ਟੁੱਟਣ ਨਹੀਂ ਦਿੰਦੇ। ਉਸ ਦੀ ਭਾਸ਼ਾ ਅਤੇ ਸ਼ੈਲੀ ਰੂਹ ਦੇ ਹਾਣ ਦੀ ਹੈ। ਉਹ ਗੁਰਬਾਣੀ ਦਾ ਵੀ ਗਿਆਤਾ ਹੈ। ਹਿੰਦੂ ਪੌਰਾਣਿਕ ਇਤਿਹਾਸ ਅਤੇ ਸਿੱਖ ਇਤਿਹਾਸ ਦਾ ਵੀ ਚੰਗਾ ਜਾਣਕਾਰ ਹੈ। ਉਸ ਦੀ ਵਾਰਤਕ ਨਿਸ਼ਚੇ ਹੀ ਉਸੇ ਦੌਰ ਦੇ ਸ਼ਰਧਾ ਰਾਮ ਫਲੌਰੀ ਨਾਲੋਂ ਜ਼ਿਆਦਾ ਆਧੁਨਿਕ ਹੈ। ਉਹ ਖਾਲਸਈ ਬੋਲਿਆਂ ਦਾ ਭਰਪੂਰ ਇਸਤੇਮਾਲ ਕਰਦਾ ਹੈ ਅਤੇ ਕਈ ਨਵੀਆਂ ਕਹਾਵਤਾਂ ਵੀ ਦਰਜ ਕਰਦਾ ਹੈ — "ਸਤਿਗੁਰ ਮੇਰਾ ਲੋੜੀਦਾ। ਸਭ ਕੁੜਮ ਕਬੀਲਾ ਤੋੜੀਦਾ।" ਆਧੁਨਿਕ ਪੰਜਾਬੀ ਵਾਰਤਕਕਾਰਾਂ ਵਿਚ ਉਸਦਾ ਸਥਾਨ ਮੋਢੀਆਂ ਵਾਲਾ ਹੈ।

ਇਸੇ ਦੌਰ ਦੀ ਇਕ ਹੋਰ ਮਹੱਤਵਪੂਰਨ ਕ੍ਰਿਤੀ ਹੈ, ਬ੍ਰਿਜ ਭਾਸ਼ਾ ਅਤੇ ਛੰਦਾਬੰਦੀ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਦਰਸ਼ਨ ਦਾ ਵਰਣਨ ਕਰਨ ਵਾਲੀ ਭਾਈ ਧਿਆਨ ਸਿੰਘ, ਕਾਦਰਾਬਾਦ (ਮਿੰਟਗੁਮਰੀ) ਦੀ ਅਮਰ ਰਚਨਾ — "ਸਤਿਗੁਰੂ ਬਿਲਾਸ, ਪਾਤਸ਼ਾਹੀ ਬਾਰ੍ਹਵੀਂ।" ਇਹਨਾਂ ਸੰਤਾਂ ਦਾ ਜਨਮ ੧੮੫੨ ਈ. ਅਤੇ ਮ੍ਰਿਤੂ ੧੯੦੭ ਵਿਚ ਹੋਈ। ਆਪ ਦਾ ਗ੍ਰੰਥ ਪੁਰਾਣੇ ਸਿੱਖ ਇਤਿਹਾਸ ਦੇ ਮੂਲ ਸੋਮਿਆਂ, ਗੁਰਬਿਲਾਸ ਪਾਤਸ਼ਾਹੀ ਛੇਵੀਂ ਅਤੇ ਪਾਤਸ਼ਾਹੀ ਦਸਵੀਂ ਦੀ ਸ਼ੈਲੀ ਵਿਚ ਲਿਖਿਆ ਗਿਆ ਹੈ। ਸਤਿਗੁਰੂ ਬਿਲਾਸ ਤੋਂ ਬਾਅਦ ਇਹ ਦੂਜਾ ਗ੍ਰੰਥ ਹੈ, ਜਿਸ ਦੀ ਕਥਾ ਨਾਮਧਾਰੀ ਦੀਵਾਨਾਂ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਮੁਖਾਰਬਿੰਦ ਤੋਂ ਕਰਦੇ ਹਨ। ਇਸ ਲਈ ਇਸ ਦਾ ਸੰਪ੍ਰਦਾਇਕ ਮਹੱਤਵ ਵਧੇਰੇ ਹੈ। ਸਿਖ ਤਖਤਾਂ ਦੇ ਕਾਬਜ ਪੁਜਾਰੀ ਵਰਗ ਦੇ ਲੋਕਾਂ ਦੇ, ਕੂਕਿਆਂ ਨਾਲ ਕੀ ਮੱਤ ਭੇਦ ਸਨ, ਜੋ ਸਤਿਗੁਰੂ ਰਾਮ ਸਿੰਘ ਦੁਆਰਾ ਨਾਮਧਾਰੀ ਸੰਗਤ ਸਮੇਤ ਸਿੱਖ ਤਖਤਾਂ ਸ੍ਰੀ ਅੰਮ੍ਰਿਤਸਰ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਅਤੇ ਮੁਕਤਸਰ ਆਦਿਕ ਗੁਰਧਾਮਾਂ ਦੀ ਯਾਤਰਾ ਸਮੇਂ ਕੂਕਾ-ਪੁਜਾਰੀ ਸੰਵਾਦ ਵਿਚ ਉਪਜਦੇ ਵਿਖਾਏ ਗਏ ਹਨ। ਜਿਸ ਤਰ੍ਹਾਂ ਭਾਈ ਸੰਤੋਖ ਸਿੰਘ ਆਪਣੇ ਗ੍ਰੰਥ 'ਸ੍ਰੀ ਗੁਰ ਪ੍ਰਤਾਪ ਸੂਰਜ' ਵਿਚ ਭਾਈ ਰਾਮ ਕੁਇਰ ਸਾਹਿਬ ਦੀ ਮਾਰਫਤ ਗੁਰ ਇਤਿਹਾਸ ਦੀਆਂ ਸਾਖੀਆਂ ਜਾਂ ਪਰਸੰਗ ਬਿਆਨਦੇ ਹਨ, ਕਾਦਰਾਬਾਦੀ ਜੀ ਇਹ ਸੇਵਾ ਭਾਈ ਹਰਮੀਤ ਸਿੰਘ ਹੋਰਾਂ ਤੋਂ ਲੈਂਦੇ ਹਨ ਜੋ ਉਹਾਂ ਦੇ ਇਲਾਕੇ ਦਾ ਹੀ ਨਾਮਧਾਰੀ ਸਿੰਘ ਹੈ, ਉਠਾਂ ਤੇ ਵਣਜ ਵਿਉਪਾਰ ਕਰਦਾ ਹੈ ਅਤੇ ਅਕਸਰ ਗੁਰੂ ਦਰਸ਼ਨਾਂ ਹਿਤ ਭੈਣੀ ਸਾਹਿਬ ਜਾਂਦਾ ਆਉਂਦਾ ਰਹਿੰਦਾ ਹੈ। ਭਾਈ ਧਿਆਨ ਸਿੰਘ ਕਾਦਰਾਬਾਦੀ ਜਾਪਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਤੋਂ ਬਾਅਦ ਹੀ ਗੁਰੂ ਹਰੀ ਸਿੰਘ ਦੇ ਸਮੇਂ ਨਾਮਧਾਰੀ ਸਜੇ ਅਤੇ ਮੁੜ ਸ੍ਰੀ ਭੈਣੀ ਸਾਹਿਬ ਵਿਖੇ ਹੀ ਕਿਆਮ ਵੀ ਕੀਤਾ ਸਾਡੇ ਵਾਰਤਕ ਲੇਖਕ ਜਿਉਂ, ਤੇ ਇੱਥੇ ਹੀ ਆਪ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਹਿਲੇ ਵਿਦਿਆ ਦਾਤੇ ਹੋਣ ਦਾ ਮਾਣ ਪ੍ਰਾਪਤ ਹੋਇਆ। ਇਹ ਬਹੁਤ ਵੈਰਾਗੀ ਸੁਭਾਉ ਦੇ ਸਨ। ਜਦੋਂ ਇਹ ਵੀ ਭਾਈ ਸੰਤੋਖ ਸਿੰਘ ਬਾਹੋਵਾਲ ਜਿਉਂ ਗੁਰੂ ਹਰੀ ਸਿੰਘ ਜੀ ਦੇ ਸਾਹਵੇਂ ਆਪਣੇ ਗ੍ਰੰਥ ਦੀ ਕਥਾ ਕਰਦੇ ਸਨ ਤਾਂ ਨੇਤਰਾਂ ਵਿਚੋਂ ਜਲ ਚੱਲਦਾ ਰਹਿੰਦਾ ਸੀ।

ਭੈਣੀ ਸਾਹਿਬ ਗੁਰਧਾਮ ਦੀ ਸਿਰਜਣਾ ਦਾ ਸਟੀਕ ਚਿਤਰਣ ਭਾਈ ਕਾਦਰਾਬਾਦੀ ਇਉਂ ਕਰਦੇ ਹਨ—

"ਕਰੀ ਯੋਂ ਤਿਆਰੀ ਗੁਰੂ ਮੋਹਨ ਮੁਰਾਰੀ ਰਚੇ

ਧਾਮ ਹਿਤ ਧਾਰੀ ਕਰ ਸੁੰਦਰ ਬਿਓਤ ਹੈ।
ਕਰੀ ਦੇਗ ਜਾਰੀ ਪਾਸ ਕੂਪ ਸੀਤਬਾਰੀ,
ਛਕੇ ਅਚੇ ਨਰ ਨਾਰੀ ਭੂਖ ਪਿਆਸ ਸਾਰੀ ਖੋਤ ਹੈ।
ਸਬਦ ਅਧਾਰੀ ਪਰਲੋਕ ਕੀ ਸਵਾਰੀ, ਛੂਟੇ
ਕਾਨ ਜਮਜਾਰੀ ਨਾਮਧਾਰੀ ਪੰਥ ਪੋਤ ਹੈ।
ਬੰਦਨਾ ਹਮਾਰੀ ਕਟੀ ਨੈਨਨ ਬਿਮਾਰੀ, ਐਸੋ
ਮਿਲਾ ਵੈਦ ਕਾਰੀ ਬਾਝ ਓਸ ਸਾਰੀ ਰੋਤ ਹੈ।
(ਸਤਿਗੁਰੂ ਬਿਲਾਸ, ਤੀਜੀ ਛਾਪ, ਸਫਾ ੫੪)

ਸਤਿਗੁਰੂ ਰਾਮ ਸਿੰਘ ਜੀ ਦੇ ਨਿਰਾਲੇ ਦੀਵਾਨ ਦੀ ਅਨੂਪਮ ਛਬ ਦਾ ਵਰਣਨ ਕਵੀ ਇਉਂ ਕਰਦਾ ਹੈ—

"ਮਾਝੇ ਦੇਸ ਮਾਲਵੇ ਸੰਗਤ।
ਬੈਠੀ ਏਕ ਲਗੀ ਤਹਿ ਪੰਗਤ।
ਢੋਲਕ ਛੈਣਣ ਕੀ ਧੁਨਿ ਲਾਗੀ।
ਸ਼ਬਦ ਪੜਤ ਹੋਵਤ ਵੈਰਾਗੀ।
ਗੁਰ ਨਾਨਕ ਕੀ ਅੰਮ੍ਰਿਤ ਬਾਣੀ।
ਬਾਣੀ ਸਭ ਹੂੰ ਕੋ ਮਨ ਭਾਣੀ।
ਭਾਣੀ ਜਿਨ ਨਿਸਚੈ ਕਰ ਜਾਣੀ।
ਜਾਣੀ ਛੂਟੀ ਕਾਣ ਜਮਾਣੀ।
ਮਾਣੀ ਮੌਜ ਤਿਨੈ ਮੁਕਤਾਣੀ।
ਤਾਣੀ ਸਿਖਨ ਹੇਤ ਵਖਾਣੀ।
ਖਾਣੀ ਚਾਰ ਜਪੈ ਨਿਰਬਾਣੀ।
ਨਿਰਬਾਣੀ ਜਾਣੀ ਗੁਣ ਖਾਣੀ।
(ਸਤਿਗੁਰੂ ਬਿਲਾਸ ਸਫਾ ੪੯)

ਸ੍ਰੀ ਸਤਿਗੁਰੂ ਜੀ ਜਦੋਂ ਪੁਜਾਰੀ ਉਹਨਾਂ ਨੂੰ ਪ੍ਰਸ਼ਨ ਕਰਦੇ ਹਨ ਕਿ ਤੁਹਾਡੇ ਸਿਖ ਸ਼ਬਦ ਪੜ੍ਹਦਿਆਂ ਮਸਤਾਨੇ ਹੋ ਕੇ, ਦਸਤਾਰ ਦੀ ਸੋਝੀ ਵੀ ਨਹੀਂ ਰੱਖਦੇ, ਤਾਂ ਕਹਿੰਦੇ ਹਨ ਕਿ ਇਹ ਮਸਤ ਲੋਕ ਇਸ ਬਿਰਤੀ ਵਿਚ ਅਗੇ, ਚਿਕੜ ਆਦਿ ਵਿਚ ਵੀ ਡਿੱਗ ਸਕਦੇ ਹਨ। ਇਨਹਾਂ ਦੀ ਖੇਡ ਸਿਰ ਤੋਂ ਪਰੇ ਹੈ।

"ਪਿਆਰਾ ਸੀਸ ਵਾ ਜਾਨ ਨਾ ਜਾ ਕੋ।
ਸਰ੍ਹਾ ਕਾਮ ਕਿਆ ਦੇਵੇ ਤਾ ਕੋ।"

ਪੁਜਾਰੀਆਂ ਨੂੰ ਉਹਨਾਂ ਦੀ ਅਸਲੀਅਤ ਦੱਸਣ ਸਮੇਂ ਕਵੀ ਜੀ ਸਤਿਗੁਰੂ ਜੀ ਨੂੰ ਇਉਂ ਉਦਰਿਤ ਕਰਦੇ ਹਨ।

"ਸਮ ਬਗਲੇ ਤੁਮ ਜਿਤੇ ਪੁਜਾਰੀ।
ਏਕ ਟਾਂਗ ਪਰ ਮਛਲੀ ਮਾਰੀ।
ਪੂਜਾ ਧਾਨ ਤੁਮਰੀ ਮਤ ਮਾਰੀ।
ਰਾਖੋ ਤੁਮ ਕੌਡੀ ਕੀ ਯਾਰੀ।
(ਸਤਿਗੁਰੂ ਬਿਲਾਸ-੭੫)

ਡਾ. ਅਮਰ ਭਾਰਤੀ ਇਸ ਗ੍ਰੰਥ ਦੀ ਤੀਜੀ ਛਾਪ ਵਿਚ ਭੂਮਿਕਾ ਲਿਖਦਿਆਂ, ਇਸ ਪੁਸਤਕ ਦੇ ਮਹੱਤਵ ਨੂੰ ਇਉਂ ਬਿਆਨ ਕਰਦੇ ਹਨ— "ਇਹ ਪੁਸਤਕ ਮੁਖ ਰੂਪ ਵਿਚ ਇਤਿਹਾਸਕ ਪੁਸਤਕ ਨਹੀਂ ਸਗੋਂ ਸਤਿਗੁਰੂ ਰਾਮ ਸਿੰਘ ਜੀ ਦੇ ਕੌਤਕਾਂ ਦਾ ਭਗਤੀ ਪੂਰਨ ਵਰਨਣ ਹੈ। ਫਿਰ ਵੀ ਇਸ ਪੁਸਤਕ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਨਾਮਧਾਰੀ ਸਮਾਜ ਦੀ ਬੁਨਿਆਦ, ਉਸ ਦੀ ਚੜ੍ਹਤ ਤੇ ਉਸਦੀਆਂ ਵਿਸ਼ੇਸ਼ ਇਤਿਹਾਸਕ ਘਟਨਾਵਾਂ ਉਪਰ ਇਕ ਐਸੀ ਸਟੀਕ ਟਿੱਪਣੀ ਮੌਜੂਦ ਹੈ, ਜੋ ਹੋਰ ਕਿਸੇ ਵੀ ਇਤਿਹਾਸਕ ਗ੍ਰੰਥ ਦੇ ਮੁਕਾਬਲੇ ਸੰਵੇਦਨਸ਼ੀਲ, ਮਨੋਵਿਗਿਆਨਕ ਤੇ ਇਤਿਹਾਸ ਪੱਖ ਤੋਂ ਪਰਮਾਣਿਕ ਹੈ।

ਸਤਿਗੁਰੂ ਬਿਲਾਸ ਵਾਰਤਕ ਅਤੇ ਕਵਿਤਾ ਦੇ ਰਚਨ ਹਾਰਿਆਂ ਤੋਂ ਬਾਦ ਤੀਜਾ ਨਾਂ ਉਸ ਦੌਰ ਦੇ ਨਾਮਧਾਰੀ ਪੰਜਾਬੀ ਸਾਹਿਤ ਵਿਚ, ਭਾਈ ਚੰਦਾ ਸਿੰਘ ਝੱਬਰ (ਸ਼ੇਖੂਪੁਰਾ) ਪਿੰਡ ਦੇ ਕਵੀ ਸੱਜਣ ਦਾ ਹੈ, ਜੋ ਨੇਤਰ ਹੀਣ ਹੈ। ਸਿੱਖ ਸਤਿਗੁਰੂ ਰਾਮ ਸਿੰਘ ਦੇ ਸਮੇਂ ਤੋਂ ਹੈ। ਕਾਰੀਗਰ ਸਿੰਘਾਂ ਦੇ ਘਰ ਦਾ ਜਨਮ ਹੈ। ਗੁਜਰਾਂ ਵਾਲਾ ਜ਼ਿਲ੍ਹਾ ਦੇ ਸਹਾਰਨ ਚੱਠਿਆਂ ਦੇ ਪਿੰਡ ਵਿਚ ਦੀਵਾਨ ਸਿੰਘ ਪਾਸ ਰਹਿ ਕੇ, ਉਸ ਨੇ ਆਪਣੀ ਇਕ ਮਾਤਰ ਉਪਲਬਧ ਰਚਨਾ "ਬਾਰਾਂ ਮਾਹ" ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੯੯੦-੯੨ ਈ. ਦੇ ਸਮੇਂ ਵਿਚ ਲਿਖੀ ਹੈ। ਇਹ ਭਾਈ ਬੀਰ ਸਿੰਘ ਦੇ "ਬਾਰਾਂ ਮਾਹ ਸ੍ਰੀ ਗੁਰੂ ਗੋਬਿੰਦ ਸਿੰਘ" ਤੋਂ ਪ੍ਰਭਾਵਿਤ ਰਚਨਾ ਹੈ। ਇਸ ਦੀ ਛੰਦ ਚਾਲ ਵੀ ਬੀਰ ਸਿੰਘ ਹੋਰਾਂ ਵਾਲੇ ਬਾਰਾਂ ਮਾਹ ਦੀ ਹੈ। ਇਸ ਦਾ ਮੀਰੀ ਗੁਣ ਇਸ ਦੀ ਸੰਜਮੀ ਸਪਸ਼ਟ ਸ਼ੈਲੀ ਅਤੇ ਢੁਕਵੀਂ ਵਾਕ ਬਣਤਰ ਹੈ। ਜਿਸ ਤਰ੍ਹਾਂ ਸ਼ਾਹ ਮੁਹੰਮਦ ਦੇ ਜੰਗ ਨਾਮੇ ਵਿਚ ਕੁੱਲ ੧੦੫ ਬੰਦਾਂ ਜਾਂ ੪੨੦ ਤੁੱਕਾਂ ਵਿਚ ਸਿੱਖ ਰਾਜ ਗੁਆਚਣ ਦੇ ਦਸਾਂ ਵਰ੍ਹਿਆਂ ਦੀ ਕਰੁਣ-ਕਹਾਣੀ ਬਿਆਨੀ ਗਈ ਹੈ, ਇਵੇਂ ਹੀ ਇਸ ਬਾਰਾਂ ਮਾਹ ਦੇ ਬਾਰਾਂ ਮਹੀਨਿਆਂ ਨਾਲ ਸਬੰਧਿਤ ਥੋੜ੍ਹੇ ਜਿਹੇ ਛੰਦਾਂ ਵਿਚ, ਇਹ ਰਚਨਾ ਸ਼ਾਹ ਮੁਹੰਮਦ ਦੇ ਜੰਗਨਾਮੇ ਤੋਂ ਵੀ ਸੰਖੇਪ ਹੈ। ੧੯੫੭ ਈ. ਤੋਂ ੧੯੯੨ ਈ. ਤੱਕ ਦੇ ਨਾਮਧਾਰੀ ਇਤਿਹਾਸ ਦੀਆਂ ਘਟਨਾਵਾਂ ਦਾ ਕੂਕਾ ਸੱਭਿਆਚਾਰ ਦਾ, ਸਿੰਘਾਂ ਦੇ ਸ਼ਹੀਦੀਆਂ ਪਾਉਣ, ਸਤਿਗੁਰੂ ਜੀ ਦੇ ਪ੍ਰਦੇਸ ਗਵਨ, ਵਿਜੋਗੀ ਸਿੱਖਾਂ ਦਾ ਉਹਨਾਂ ਦੇ ਦਰਸ਼ਨਾਂ ਲਈ ਰੰਗੂਨ, ਮਰਗੋਈ ਤੱਕ ਜਾਣ ਦਾ ਰੂਸ ਦੀ ਸਹਾਇਤਾ ਨਾਲ ਦੇਸ਼ ਅਜ਼ਾਦ ਕਰਾਉਣ ਦਾ, ਸੂਬਾ ਬਿਸ਼ਨ ਸਿੰਘ ਕਾਬਲ ਵਾਲੇ ਦਾ ਮਹਾਰਾਜਾ ਦਲੀਪ ਸਿੰਘ ਨਾਲ ਮਿਲ ਕੇ ਪੰਜਾਬ ਫਤੇਹ ਕਰਨ ਦੀਆਂ ਪ੍ਰਸਤਾਵਿਤ ਯੋਜਨਾਵਾਂ ਦਾ ਉਲੇਖ ਮਿਲਦਾ ਹੈ। ਇਸ ਦਾ ਆਕਾਰ ਭਾ

ਛੋਟਾ ਹੈ, ਪਰ ਸਾਹਿਤਕ, ਸਮਾਜਿਕ, ਸਭਿਆਚਾਰਕ ਅਤੇ ਸਿਆਸੀ ਮਹੱਤਵ ਬਹੁਤ ਵਧੇਰੇ ਹੈ।

੨੭ ਜੂਨ ੧੮੮੪ ਈ. ਨੂੰ ਪੰਜਾਬ ਸਰਕਾਰ ਦੇ ਕਾਰਜਕਾਰੀ ਸਕੱਤਰ ਸੀ. ਐਲ. ਟੱਪਰ ਵਲੋਂ ਹਿੰਦ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕੱਤਰ ਨੂੰ ਭੇਜੇ ਪੱਤਰ ਵਿਚ ਇਸ ਬਾਰਾਂ ਮਾਹ ਦਾ ਨਾਂ ਕੇਵਲ, ਕੂਕਿਆਂ ਦਾ ਅੰਗਰੇਜ਼ ਤੇ ਭੈ ਪਾਉਣ ਵਾਲੀ ਰਚਨਾ ਦੇ ਤੌਰ ਤੇ ਜ਼ਿਕਰ ਕੀਤਾ ਗਿਆ ਹੈ, ਸਗੋਂ ਰੂਸ ਦੀ ਸਹਾਇਤਾ ਨਾਲ ਅੰਗਰੇਜ਼ਾਂ ਨੂੰ ਕੱਢ ਕੇ ਗੁਰੂ ਰਾਮ ਸਿੰਘ ਜੀ ਨੂੰ ਮੁੜ ਦੇਸ਼ ਵਿਚ ਲਿਆਉਣ ਦੀਆਂ ਯੋਜਨਾਵਾਂ ਦਾ ਵੀ ਵਰਣਨ ਹੈ।.... (ਕੂਕਾ ਮੂਵਮੈਂਟ, ਜਸਵਿੰਦਰ ਸਿੰਘ ਸਫਾ ੨੯੪)

ਪੰਜਾਬ ਪੁਲੀਸ ਦੇ ਸਹਾਇਕ ਆਈ.ਜੀ. ਮੈਕਕਰੇਕਨ ਨੇ ਹੋਰ ਵਿਸਥਾਰ ਵਿਚ ਇਸ ਰਚਨਾ ਦਾ ਨੋਟਿਸ ਲਿਆ ਹੈ। ਉਸਦੇ ਮੁਤਾਬਿਕ ਅੰਮ੍ਰਿਤਸਰ ਦੇ ਪੁਲੀਸ ਕਪਤਾਨ ਨੇ ਸੂਚਨਾ ਭੇਜੀ ਹੈ ਕਿ ਇਕ ਦੇਵਾ ਸਿੰਘ ਪਿੰਡ ਸ਼ਾਹਬਾਜਪੁਰ (ਫਿਰੋਜ਼ਪੁਰ) ਨੇ ਨਾਮਧਾਰੀ ਧਰਮਸ਼ਾਲਾ ਅੰਮ੍ਰਿਤਸਰ ਵਿਚ, ਜਦੋਂ ੧੦ ਅਪ੍ਰੈਲ ੧੮੮੪ ਈ. ਨੂੰ ਇਹ ਬਾਰਾਂ ਮਾਹ ਪੜ੍ਹ ਕੇ ਸੁਣਾਇਆ ਤਾਂ ਸਰੋਤਿਆਂ ਵਿਚ ਚੋਖਾ ਜੋਸ਼ ਪੈਦਾ ਹੋ ਗਿਆ, ਉਹਨਾਂ 'ਚੋਂ ਕੁਝ ਆਪਣੀਆਂ ਛਾਤੀਆਂ ਪਿੱਟਣ ਲਗ ਪਏ, ਕੁਝਨਾਂ ਨੇ ਦਸਤਾਰਾਂ ਵਗਾਹ ਮਾਰੀਆਂ ਤੇ ਮਸਤਾਨੇ ਹੋ ਗਏ।" ਉਹ ਫਿਰ ਲਿਖਦਾ ਹੈ ਕਿ ਇਸ ਤਰ੍ਹਾਂ ਦੀ ਸ਼ਾਇਰੀ ਲੋਕਾਂ ਵਿਚ ਬੜੀ ਹਰਮਨ ਪਿਆਰੀ ਹੈ ਅਤੇ ਇਸ ਦੀਆਂ ਛਪੀਆਂ ਕਾਪੀਆਂ ਭਾਈ ਚੰਦਾ ਸਿੰਘ ਵੰਡਦਾ ਰਿਹਾ ਹੈ ਅਤੇ ਕਈ ਹੋਰ ਵੀ ਏਥੇ ਛਪਾਈਆਂ ਗਈਆਂ ਹਨ।

"ਇਸ ਵਿਚ ਕੂਕਿਆਂ ਦਾ ਆਪਣੇ ਪਰਦੇਸ ਬੈਠੇ, ਸਤਿਗੁਰੂ ਰਾਮ ਸਿੰਘ ਪ੍ਰਤੀ ਡੁੱਲ੍ਹ-ਡੁੱਲ੍ਹ ਪੈਂਦੇ ਪ੍ਰੇਮ ਦਾ ਵਰਣਨ ਹੈ, ਜਿਹਨਾਂ ਨੂੰ ਉਹ ਬਾਰ੍ਹਵਾਂ ਪਾਤਸ਼ਾਹ ਕਹਿੰਦੇ ਹਨ।" ਅੱਗੇ ਇਸ ਪੁਸਤਕ ਦਾ ਮੂਲ ਪੰਜਾਬੀ ਤੋਂ ਅੰਗਰੇਜ਼ੀ ਅਨੁਵਾਦ ਵੀ ਦਿੱਤਾ ਗਿਆ ਹੈ। ਇਉਂ ਇਹ ਅੰਗਰੇਜ਼ ਸਰਕਾਰ ਦੁਆਰਾ ਧਿਆਨ ਵਿਚ ਲਏ ਜਾਣ ਵਾਲੀ ਪਹਿਲੀ ਪੰਜਾਬੀ ਰਚਨਾ ਹੈ।

....(ਕੂਕਾ ਮੂਵਮੈਂਟ ੨੯੫ ਤੋਂ ੩੦੮)

ਨਾਮਧਾਰੀ ਸਿੰਘਾਂ ਦਾ ਅਕੀਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਵਾਪਸ ਆਉਣ ਤੇ ਹੀ ਧਰਮ ਦਾ ਰਾਜ, ਸਾਂਝੀਵਾਲਤਾ ਜਾਂ ਸਮਾਜਵਾਦੀ ਵਿਚਾਰਾਂ ਦੀ ਜਿਤ ਹੋਣੀ ਹੈ। ਸਾਡਾ ਕਵੀ ਵੀ ਇਧਰ ਸੰਕੇਤ ਕਰਦਾ ਹੈ–

"ਸਤਿਗੁਰ ਫੇਰ ਪੰਜਾਬੇ ਆਵਣ,
ਅਗਲੀਆਂ ਸਫਾ ਸਭ ਉਠਾਵਣ,
ਨਵੇਂ ਹੋਰ ਨਿਸ਼ਾਨ ਝੁਲਾਵਣ,
ਜੱਗ ਵਿਚ ਸ੍ਰੀ ਅਕਾਲ ਜਪਾਵਣ,
ਅਸੁਰ ਸੰਘਾਰ ਕੇ।"

ਗੁਰੂ ਹਰੀ ਸਿੰਘ ਜੀ ਦੇ ਦੌਰ ਦਾ ਇਕ ਹੋਰ ਪ੍ਰਮੁੱਖ ਨਾਮਧਾਰੀ ਕਵੀ ਕਾਲਾ ਸਿੰਘ ਨੰਗਲ, ਜ਼ਿਲ੍ਹਾ ਲੁਧਿਆਣਾ ਹੈ। ਉਹ ੧੮੬੫ ਈ. ਵਿਚ ਜਨਮ ਲੈ ਕੇ ੭ ਫਰਵਰੀ ੧੯੨੯ ਈ. ਤੱਕ ਜੀਵਤ ਰਿਹਾ। ਉਸ ਦੀਆਂ ਰਚਨਾਵਾਂ ਸ਼ਹੀਦ ਬਿਲਾਸ, ਪੰਥ ਪਰਕਾਸ਼ ਸਿੰਘਾਂ ਨਾਮਧਾਰੀਆਂ, ਉਸਤਤਨਾਮਾ ਸਤਿਗੁਰੂ ਰਾਮ ਸਿੰਘ, ਪੈਂਤੀਸ ਅੱਖਰੀ ਆਦਿ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਪੰਥ ਦੀ ਵ੍ਰਿਧੀ, ਰਾਇਕੋਟ, ਅੰਮ੍ਰਿਤਸਰ, ਮਲੇਰਕੋਟਲੇ ਦੇ ਬੁੱਚੜ ਬੱਧ ਦੇ ਸਾਕੇ, ਸਤਿਗੁਰੂ ਜੀ ਦੁਆਰਾ ਵਿਆਪਕ ਪੱਧਰ ਤੇ ਧਰਮ ਪਰਚਾਰ ਦੇ ਕਾਰਜਾਂ ਦਾ ਵਰਣਨ ਅਤੇ ਨਾਮਧਾਰੀ ਰਹਿਤ ਮਰਿਆਦਾ ਦੇ ਵੇਰਵੇ ਮਿਲਦੇ ਹਨ। ਉਹ ਆਪਣੇ ਇਹਨਾਂ ਗ੍ਰੰਥਾਂ ਵਿਚ ਬੈਂਤ, ਕਬਿੱਤ ਦਵੈਯਾ, ਸਵੈਯਾ, ਕਰੋੜਾ ਆਦਿ ਛੰਦਾਂ ਦੀ ਵਰਤੋਂ ਕਰਦੇ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਨੂੰ ਸਮਰਪਿਤ ਬਾਰਾਂ ਮਾਹ ਵੀ ਉਨ੍ਹਾਂ ਲਿਖਿਆ ਅਤੇ ਭਗਤ ਰਵਿਦਾਸ ਅਤੇ ਨਾਮਦੇਵ ਜੀ ਦੀਆਂ ਜਨਮ ਸਾਖੀਆਂ ਵੀ ਪੰਜਾਬੀ ਕਿੱਸਾ ਕਾਵਿ ਦੀ ਤਰਜ਼ ਤੇ ਲਿਖੀਆਂ।

ਪੈਂਤੀ ਅੱਖਰੀ ਵਿਚ ਆਪਣੇ ਘਰ ਪਰਿਵਾਰ ਅਤੇ ਨਾਮਧਾਰੀ ਬਨਣ ਲਈ ਗੁਰੂ ਹਰੀ ਸਿੰਘ ਜੀ ਦੇ, ਭੈਣੀ ਸਾਹਿਬ ਪੁੱਜ ਕੇ, ਪ੍ਰਥਮ ਦਰਸ਼ਨ ਕਰਨ ਦਾ ਵੇਰਵਾ ਇਉਂ ਪੇਸ਼ ਕਰਦੇ ਹਨ –

"ਨੰਗਲ ਵੱਡਾ ਪੱਖੋਵਾਲ ਪਾਸ ਮੇਰਾ,
ਭੈਣੀ ਸਾਹਿਬ ਤੋਂ ਸੋਲਾਂ ਕੋਹ ਧਾਮ ਹੈ ਜੀ।
ਸੁੰਦਰ ਸਿੰਘ ਮਤਾਬ ਹੈ ਸਿੰਘ ਭਾਈ,
ਨਾਮਾ ਬੰਸੀਆਂ ਦਾ ਸਾਡਾ ਜਾਮ ਹੈ ਜੀ।
ਸਾਲ ਉਨੀ ਸੈ ਵਿਚ ਬਤਾਲੀਏ ਦੇ, (੧੮੮੫ ਈ.),
ਅਸੀਂ ਪੁੱਛਿਆ ਗੁਰੂ ਦਾ ਨਾਮ ਹੈ ਜੀ।
ਸਤਿਗੁਰੂ ਬਗੈਰ ਅੰਧੇਰ ਸਾਰੇ
ਓਧੀ ਬੰਦਗੀ ਵਿਚ ਅਰਾਮ ਹੈ ਜੀ।

ਸਤਿਗੁਰੂ ਰਾਮ ਸਿੰਘ ਦੇ ਪ੍ਰਗਟ ਹੋਣ ਨੂੰ ਅਵਤਾਰੀ ਪੁਰਖਾਂ ਦੇ ਆਗਮਨ ਵਾਲੇ ਢੰਗ ਨਾਲ ਜੋੜ ਕੇ ਕਵੀ "ਪੈਂਤੀ ਅੱਖਰੀ" ਦੇ ਅਖੀਰ ਵਿਚ ਲਿਖਦਾ ਹੈ–

"ਜੀਹਨੂੰ ਆਖਦੇ ਅਕਾਲ, ਸੁਰਗ ਲੋਕ ਤੇ ਪਇਆਲ,
ਸੋਈ ਪ੍ਰਗਟਿਆ ਗੁਪਾਲ, ਰਾਮ ਸਿੰਘ ਜੋ ਕਹਾਂਵਦਾ।
ਜਿਹੜਾ ਸੁਣੀਂਦਾ ਸੀ ਦੂਰ, ਸੋਈ ਦੇਖਿਆ ਹਜ਼ੂਰ,
ਜੀਨੂੰ ਪਾਣੀ ਉਤੇ ਬੂਰ, ਪੌਣ ਛਿਨ ਮੇਂ ਹਟਾਂਵਦਾ।
ਕੀਤੀ ਧਰਤ ਨੇ ਪੁਕਾਰ, ਜੀ ਮੈਂ ਹੋਈ ਆਂ ਲਾਚਾਰ,
ਮੈਨੂੰ ਦੇਣਾ ਜੀ ਦੀਦਾਰ, ਭਾਰ ਚੁੱਕਿਆ ਨਹੀਂ ਜਾਂਵਦਾ।
ਸੁਣੀ ਅਰਜੋਈ ਮਹਾਰਾਜ ਮੰਨੀ ਸੋਈ,

ਫਿਰ ਧਾਰ ਕੇ ਅਵਤਾਰ ਤੇ ਧਰਤ ਉਤੇ ਆਂਵਦਾ।"

ਮਲੇਰ ਕੋਟਲੇ ਸਾਕੇ ਵਿਚ ਸ਼ਾਮਲ ਨਾਮਧਾਰੀ ਵੀਰਾਂਗਣਾਂ, ਮਾਈ ਇੰਦ ਕੌਰ ਨੇ, ੧੮੮੬ ਈ. ਵਿਚ, ਇਸ ਸਾਕੇ ਦੇ ਸਾਰੇ ਵੇਰਵੇ ਕਵੀ ਨੂੰ ਉਸਦੇ ਪਿੰਡ ਨੰਗਲ ਵਿਚ ਜਾ ਕੇ ਦਿੱਤੇ ਸਨ ਅਤੇ ਨਾਲ ਹੀ ਸ਼ਹੀਦੀ ਜਥੇ ਦੇ ਜਥੇਦਾਰਾਂ ਹੀਰਾ ਸਿੰਘ, ਲਹਿਣਾ ਸਿੰਘ ਹੋਰਾਂ ਦੇ ਸਲੋਤਰ, ਸਫਾ ਜੰਗ ਆਦਿ ਵੀ। ਇਸੇ ਲਈ ਕਵੀ ਲਿਖਦਾ ਹੈ—

"ਮਾਈ ਇੰਦ ਕੌਰ ਦੱਸਿਆ ਹਾਲ ਸਾਰਾ
ਤਾਹੀਂ ਲਿਖਿਆ ਕਲਮ ਪਸਾਰ ਹੈ ਜੀ"

ਉਪਰੋਕਤ ਲੇਖਕਾਂ ਕਲਮਕਾਰਾਂ ਦੀ ਚਰਚਾ ਦੇ ਨਾਲ ਸਤਿਗੁਰੂ ਰਾਮ ਸਿੰਘ ਗੁਰੂ ਹਰੀ ਸਿੰਘ ਜੀ ਦੇ ਦੌਰ ਦੇ ਪ੍ਰਮੁਖ ਨਾਮਧਾਰੀ ਸਾਹਿਤਕਾਰਾਂ ਦੀ ਸੂਚੀ ਸਮਾਪਤ ਹੁੰਦੀ ਹੈ। ਇਹਨਾਂ ਕਵੀਆਂ ਦੀ ਪਰੰਪਰਾ ਵਿਚ ਹੀ ਇਕ ਹੋਰ ਨਾਮ ਆਉਂਦਾ ਹੈ ਹਰਨਾਮ ਸਿੰਘ ਬਗੁਲੀ ਕਲਾਂ (ਲੁਧਿਆਣਾ), (੧੮੮੮-੧੯੭੯ ਈ.) ਜਿਹਨਾਂ ਦੀਆਂ ਰਚਨਾਵਾਂ ਵਿਚ, ਪੰਜਾਬੀ ਵਿਚ, ਗੁਰਦੁਆਰਾ ਸੁਧਾਰ ਲਹਿਰ ਬਾਰੇ ਖੂਨ ਖਾਲਸਾ, ਤਾਜ ਦਿਲੀ, ਸੋਹਣੀ ਮਹੀਂਵਾਲ, ਤਵਾਰੀਖ ਦਿਲੀ ਵੀ ਲਿਖੀਆਂ, ਪਰ ਜੋ ਪ੍ਰਸਿੱਧੀ "ਸੰਤ ਖਾਲਸਾ" ਲਿਖਣ ਕਰਕੇ ਇਸ ਕਵੀ ਨੂੰ ਮਿਲੀ ਉਹ ਦੂਜੀਆਂ ਰਚਨਾਵਾਂ ਸਦਕਾ ਨਹੀਂ। ਇਹ ਪੁਸਤਕ ਕਵੀ ਹਰਨਾਮ ਸਿੰਘ ਨੇ, ਸਤਿਜੁਗ ਦੇ ਬਸੰਤ ਅੰਕ, ੧੯੩੦ ਈ. ਵਿਚ ਸੰਤ ਇੰਦਰ ਸਿੰਘ ਚੱਕਰਵਰਤੀ ਦੇ ਲੰਮੇ ਮੁੱਖ ਲੇਖ ਤੋਂ ਪ੍ਰਭਾਵਿਤ ਹੋ ਕੇ, ਪੰਜਾਬੀ ਬੈਂਤਾਂ ਵਿਚ ਲਿਖੀ ਸੀ। ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦਾ ਵਰਣਨ ਨਾਮਧਾਰੀ ਸ਼ਹੀਦੀ ਸਾਕਿਆਂ ਦਾ ਵੇਰਵਾ, ਸਤਿਗੁਰਾਂ ਅਤੇ ਸੂਬਿਆਂ ਦਾ ਪ੍ਰਦੇਸ ਭੇਜਿਆ ਜਾਣਾ, ਗੁਰੂ ਹਰੀ ਸਿੰਘ ਜੀ ਦੇ ਸਮੇਂ ੧੯੫੬ ਬਿਕਰਮੀ ਦੇ ਕਾਲ ਪੀੜਤਾਂ ਦੀ, ਗੁਰੂ ਕੇ ਲੰਗਰ ਸ੍ਰੀ ਭੈਣੀ ਸਾਹਿਬ ਦੁਆਰਾ ਮਦਦ ਕਰਨੀ, ਮੀਹਾਂ ਸਿੰਘ ਸਿਰਹਾਲੀ ਦੇ ਮਰਗੋਈ ਟਾਪੂ ਵਿਚ ਗੁਰੂ ਦਰਸ਼ਨ, ਖਾੜਕੂ ਨਾਮਧਾਰੀ ਭਗਵਾਨ ਸਿੰਘ ਅੜਬੰਗੀ ਦੁਆਰਾ, ਪੁਲੀਸ ਚੌਕੀ ਭੈਣੀ ਸਾਹਿਬ ਦੇ ਸਿਪਾਹੀ ਗੋਂਦੇ ਦਾ ਕਤਲ, ਗੁਰੂ ਹਰੀ ਸਿੰਘ ਜੀ ਦਾ ਯਾਦ ਮੇਲਾ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਗੱਦੀ ਨਸ਼ੀਨੀ ਦੇ ਵੇਰਵੇ ਲਿਖੇ ਗਏ ਹਨ।

ਇਸ ਰਚਨਾ ਵਿਚ ਨਾਮਧਾਰੀ ਸਿੰਘਾਂ ਦੀਆਂ ਸ਼ਹੀਦੀਆਂ ਦਾ ਵਰਣਨ ਪੰਜਾਬੀ ਬੀਰ ਕਾਵਿ ਦੀ ਆਤਮਾ ਦੇ ਅਨੁਰੂਪ ਹੀ ਕੀਤਾ ਗਿਆ ਹੈ। ਅੰਮ੍ਰਿਤਸਰ ਬੁਚੜ ਬਧ ਕਾਂਡ ਵਿਚ ਸ਼ਾਮਲ ਹੋਣ ਲਈ ਜਦੋਂ ੧੪-੧੫ ਜੂਨ ੧੮੭੧ ਈ. ਨੂੰ ਭਾਈ ਹਾਕਮ ਸਿੰਘ ਪਿੰਡ ਮੌੜੇ, ਜਾਤੀ ਬ੍ਰਾਹਮਣ, ਕਿੱਤੇ ਵਜੋਂ ਪਟਵਾਰੀ, ਵਿਧਵਾ ਮਾਈ ਦੇ ਇਕਲੌਤੇ ਪੁੱਤਰ ਨੂੰ, ਦੂਸਰੇ ਸਿੰਘ ਨਾਲ ਸ਼ਾਮਲ ਹੋਣ ਲਈ ਅਵਾਜ਼ਾਂ ਦਿੰਦੇ ਹਨ, ਤਾਂ ਇਹ ਉਸੇ ਦਿਨ ਮੁਕਲਾਵਾ ਲੈ ਕੇ ਆਇਆ ਸੀ। ਹਾਕਮ ਸਿੰਘ ਦਾ ਫੈਸਲਾ ਕਿਵੇਂ ਹੋਇਆ ਤੇ ਨਾਮਧਾਰੀ ਜਾਂ ਪੰਜਾਬ ਦੇ ਕੌਮੀ ਮੁਕਤੀ ਅੰਦੋਲਨ ਵਿਚ ਇਸ ਦਾ ਉੱਚ ਸਥਾਨ, ਕਵੀ ਹਰਨਾਮ ਸਿੰਘ ਇਉਂ ਸੁਨਿਸ਼ਚਿਤ ਕਰਦਾ ਹੈ ਅਤੇ ਆਪਣੀ ਕਾਵਿ ਕਲਾ ਖਿਆਲ-ਉਡਾਰੀ ਨਾਲ ਪਾਠਕਾਂ ਦੇ ਜਜ਼ਬਿਆਂ ਨੂੰ ਇਉਂ ਹਲੂਣਦਾ ਹੈ—

"ਹਾਕਮ ਸਿੰਘ ਦੀ ਇਸਤਰੀ ਸੇਹਰਿਆਂ ਦੀ
ਸੀ ਉਹ ਪਦਮਣੀ ਨਸਲ ਦੀ ਨਾਰ ਸੋਹਣੀ।
ਲੈ ਕੇ ਆਇਆ ਦਰੋਜਾ ਥਾ ਰੋਜ ਓਸੇ
ਵੇਖੀ ਨਾਰ ਘਰ ਦੀ ਪਹਿਲੀ ਵਾਰ ਸੋਹਣੀ।
ਪਰੀ ਪਦਮਣੀ ਇੰਦਰ ਦੇ ਖਾੜਿਆਂ ਦੀ
ਫਿਰਦੀ ਲਾਇਕੇ ਹਾਰ ਸ਼ਿੰਗਾਰ ਸੋਹਣੀ।
ਕੰਤ ਨਾਰ ਦੋਨੋਂ ਖੁਸ਼ੀ ਹੋ ਰਹੇ ਸੀ,
ਕਿਸੇ ਆਣ ਦਿਤੀ ਹਾਕ ਮਾਰ ਸੋਹਣੀ।
ਮੌਕਾ ਅੱਜ ਸ਼ਹੀਦੀਆਂ ਪਾਉਣ ਦਾ ਹੈ
ਪੂਰੀ ਕਰੋ ਜੋ ਕੀ ਇਕਰਾਰ ਸੋਹਣੀ।
ਏਧਰ ਨਾਰ ਘਰ ਦੀ ਓਧਰ ਮੌਤ ਲਾੜੀ,
ਦੋਹਾਂ ਵਿਚ ਹੋ ਗਈ ਤਕਰਾਰ ਸੋਹਣੀ।
ਹਾਕਮ ਸਿੰਘ ਦੇਖੋ ਕਿਹੜੀ ਨਾਰ ਵਰਦੈ,
ਇਮਤਿਹਾਨ ਦੀ ਹੋਈ ਵਿਚਾਰ ਸੋਹਣੀ।
ਘਰ ਦੀ ਪਦਮਣੀ ਨਾਰ ਨੂੰ ਛੱਡ ਕਰਕੇ,
ਕਰੀ ਮੌਤ ਲਾੜੀ ਸਵੀਕਾਰ ਸੋਹਣੀ।
ਬੇਮਿਸਾਲ ਇਹ ਮਿਸਲ ਹਰਨਾਮ ਸਿੰਘਾ,
ਯਾਦ ਰਹੂਗੀ ਵਿਚ ਸੰਸਾਰ ਸੋਹਣੀ।

ਇਸ ਕਿੱਸੇ ਦੀ ਠੇਠ ਪੰਜਾਬੀ ਕਵਿਤਾ ਤੋਂ ਪੰਜਾਬ ਸਰਕਾਰ ਐਨੀ ਭੈਭੀਤ ਹੋਈ ਕਿ ੧੯੩੪ ਈ. ਵਿਚ ਇਸ ਨੂੰ ਜ਼ਬਤ ਕਰ ਲਿਆ ਗਿਆ ਅਤੇ ਕਵੀ ਤੇ ਮੁੱਕਦਮਾ ਚਲਾਇਆ ਗਿਆ।

ਹੁਣ ਅਸੀਂ ਸਤਿਗੁਰੂ ਪ੍ਰਤਾਪ ਸਿੰਘ ਦੌਰ ਦੇ ਪ੍ਰਸਿੱਧ ਨਾਮਧਾਰੀ ਸਾਹਿਤਕਾਰਾਂ ਦੀ ਸੰਖੇਪ ਚਰਚਾ ਨਾਲ ਆਪਣੀ ਗੱਲ ਅਗੇ ਤੋਰਦੇ ਹਾਂ। ਦੋ ਨਾਂ ਬੜੇ ਉੱਭਰਵੇਂ ਹਨ ਜੋ ਇਸ ਦੌਰ ਦੇ ਨਾਮਧਾਰੀ ਸਾਹਿਤਕਾਰਾਂ ਵਜੋਂ ਆਪਣੀ ਪਹਿਚਾਣ ਸਥਾਪਤ ਕਰਦੇ ਹਨ —'ਸੰਤ ਨਿਧਾਨ ਸਿੰਘ ਆਲਿਮ ਅਤੇ ਸੰਤ ਇੰਦਰ ਸਿੰਘ ਚੱਕਰਵਰਤੀ।

ਸੰਤ ਨਿਧਾਨ ਸਿੰਘ ਆਲਿਮ (੧੮੮੯-੧੯੫੭ ਈ.) ਲਾਲਾ ਧਨੀ ਰਾਮ ਚਾਤ੍ਰਿਕ ਦੇ ਜੱਦੀ ਪਿੰਡ, ਕੂਕਿਆਂ ਦੀ ਟਕਸਾਲੀ ਨਗਰੀ ਅਤੇ ਗ਼ਦਰੀ ਸ਼ਹੀਦਾਂ ਦੀ ਜੰਮਣ ਭੋਇ ਪਿੰਡ ਲੋਪੋਕੇ (ਅੰਮ੍ਰਿਤਸਰ) ਵਿਖੇ ਪੈਦਾ ਹੋਇਆ ਸੀ। ਇਕ ਪ੍ਰਸਿੱਧ

ਨਾਮਧਾਰੀ ਸੰਤ ਕੇਸਰ ਸਿੰਘ ਜੀ ਮਹਾਵੇ ਵਾਲਿਆਂ ਨੇ ਕੂਕਾ ਬਣਾਇਆ। ਬਾਬਾ ਸੋਹਣ ਸਿੰਘ ਭਕਨਾ ਗਦਰ ਪਾਰਟੀ ਦੇ ਬਾਨੀ ਪ੍ਰਧਾਨ ਵੀ ਇਹਨਾਂ ਸੰਤਾਂ ਤੋ ਵਰੋਸਾਏ ਸਨ। ਉਹ ਕਵੀ ਲਿਖਾਰੀ, ਪੱਤਰਕਾਰ, ਵਕਤਾ, ਕੀਰਤਨਕਾਰ ਅਤੇ ਨ੍ਰਿਤਕਾਰ ਵੀ ਸੀ। ਕਾਂਗਰਸ ਦੀ ਅਗਵਾਈ ਵਿਚ ਚੱਲੇ ਆਜ਼ਾਦੀ ਅੰਦੋਲਨ ਵਿਚ ਉਸ ਨੇ ਨਾਮਧਾਰੀ ਲਹਿਰ ਦੇ ਸਾਮਰਾਜ ਵਿਰੋਧੀ ਖਾਸੇ ਕਾਰਨ ਵਧ ਚੜ੍ਹ ਕੇ ਭਾਗ ਲਿਆ। ਅਨੇਕ ਵਾਰ ਜਿਹਲ ਯਾਤਰਾਵਾਂ ਕੀਤੀਆਂ। ਲਾਹੌਰ ਤੋਂ ੧੯੨੦ ਈ. ਵਿਚ ਛਪਣ ਵਾਲੇ ਪੰਜਾਬੀ 'ਕੂਕਾ' ਰੋਜ਼ਾਨਾ ਅਖਬਾਰ ਦਾ ਉਹ ਬਾਨੀ ਸੰਪਾਦਕ ਸੀ। ਫਿਰ ੧੯੨੦ ਈ. ਵਿਚ ਹੀ ਸਤਿਜੁਗ ਸਪਤਾਹਿਕ ਲਾਹੌਰ ਤੋਂ ਛਪਣਾ ਸ਼ੁਰੂ ਹੋਇਆ। ਇਸਦਾ ਸੰਪਾਦਕ ਹੋਣ ਦਾ ਮਾਣ ਵੀ ਆਲਿਮ ਜੀ ਨੂੰ ਮਿਲਦਾ ਰਿਹਾ। ਪੰਜਾਬੀ ਵਾਰਤਕ ਵਿਚ ੧੯੪੭ ਈ. ਦੀ ਜਨਵਰੀ ਵਿਚ ਛਪੀ "ਜੁਗ ਪਲਟਾਊ ਸਤਿਗੁਰੂ" ਆਲਿਮ ਜੀ ਦੀ ਸ਼ਿਰੋਮਣੀ ਰਚਨਾ ਹੈ ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨੀ ਨੂੰ ਪਹਿਲੀ ਵੇਰ ਸੁਚੱਜੇ ਢੰਗ ਨਾਲ, ਪੇਸ਼ ਕਰਨ ਦਾ ਸਫਲ ਯਤਨ ਹੋਇਆ ਹੈ। ਉਹ ਪੰਜਾਬੀ, ਹਿੰਦੀ, ਉਰਦੂ, ਅੰਗਰੇਜ਼ੀ ਅਤੇ ਅਰਬੀ ਫਾਰਸੀ ਆਦਿ ਭਾਸ਼ਾਵਾਂ ਦੇ ਚੰਗੇ ਗਿਆਤਾ ਸਨ। "ਨਾਮਧਾਰੀ ਮਤ ਦਰਪਣ" ਉਹਨਾਂ ਦੀ ਨਾਮਧਾਰੀ ਸਿਧਾਤਾਂ ਬਾਰੇ ਪੁਸਤਕ ਹੈ। "ਗੁਰਮਤ ਅਤੇ ਮਾਸ" ਵਿਚ ਉਹਨਾਂ ਗੁਰਮਤ ਅਨੁਸਾਰ ਮਾਸ ਨਾ ਖਾਣਾ ਸਿੱਧ ਕੀਤਾ ਹੈ। "ਖਾਲਸਾ ਸਮਾਚਾਰ" ਦੇ ਸੰਪਾਦਕ ਭਾਈ ਸੇਵਾ ਸਿੰਘ ਨਾਲ ਗ੍ਰੰਥ-ਗੁਰੂ ਜਾਂ ਦੇਹਧਾਰੀ ਗੁਰੂ ਦੇ ਮੁੱਦੇ ਤੇ ਆਲਿਮ ਜੀ ਨੇ ਗੁਰਮਤ ਸਿਧਾਂਤਾਂ ਅਤੇ ਗੁਰਬਾਣੀ ਦੀ ਪਰਖ ਪੜਚੋਲ ਦੁਆਰਾ, ਤਿੰਨ ਜਿਲਦਾਂ ਵਿਚ ਛਪੀ "ਗੁਰੂ-ਪਦ-ਪ੍ਰਕਾਸ਼" ਪੁਸਤਕ ਵਿਚ ਨਾਮਧਾਰੀ ਮੱਤ ਅਨੁਸਾਰ ਆਪਣੇ ਪੱਖ ਦੀ ਵਿਆਖਿਆ ਕੀਤੀ ਹੈ। ਉਹਨਾਂ ਦੀਆਂ ਕਾਵਿ ਪੁਸਤਕਾਂ ਵੀ ਛਪੀਆਂ ਹਨ।

ਇਸ ਯੁੱਗ ਦਾ ਦੂਜਾ ਉਭਰਵਾਂ ਸਾਹਿਤਕਾਰ ਹੈ — ਸੰਤ ਇੰਦਰ ਸਿੰਘ ਚੱਕਰਵਰਤੀ। ਆਲਿਮ ਜਿਉਂ ਉਹ ਵੀ ਪੱਤਰਕਾਰ, ਵਕਤਾ, ਸਾਹਿਤਕਾਰ ਅਤੇ ਸੁਤੰਤਰਤਾ ਸੰਗਰਾਮੀ ਸੀ। ਸਤਿਜੁਗ ਜਦੋਂ ੧੯੨੯ ਵਿਚ ਲਾਹੌਰ ਤੋਂ ਸ੍ਰੀ ਭੈਣੀ ਸਾਹਿਬ ਲਿਆਂਦਾ ਗਿਆ ਤਾਂ ਇਸ ਦਾ ਸੰਪਾਦਕ ਇਹਨਾਂ ਨੂੰ ਬਣਾਇਆ ਗਿਆ। ਇਹਨਾਂ ਦੇ ਸਮੇਂ ਛਪਦੇ 'ਸਤਿਜੁਗ' ਦੇ ਸਲਾਨਾ ਬਸੰਤ ਅੰਕਾਂ ਦੀ ਪੰਜਾਬੀ ਸਾਹਿਤਕ ਹਲਕਿਆਂ ਵਿਚ ਭਰਪੂਰ ਸ਼ਲਾਘਾ ਹੁੰਦੀ ਰਹੀ। ਸੰਨ ੧੯੩੬ ਈ. ਦੇ ਬਸੰਤ ਅੰਕ ਵਿਚ ਚੱਕਰਵਰਤੀ ਜੀ ਨੇ, ਨਾਮਧਾਰੀ ਸੂਬਿਆਂ ਅਤੇ ਸਤਿਗੁਰੂ ਰਾਮ ਸਿੰਘ ਦੇ ਦੇਸ਼ ਨਿਕਾਲੇ ਬਾਰੇ ਇਕ ਲੰਮੀ ਕਹਾਣੀ ਦੇ ਰੂਪ ਵਿਚ ਉਤਕ੍ਰਿਸ਼ਟ ਰਚਨਾ ਲਿਖੀ ਸੀ — "ਅਪੂਰਵ ਬਲੀਦਾਨ"। ਇਸੇ ਰਚਨਾ ਕਾਰਨ ਸਤਿਜੁਗ ਦਾ ਇਹ ਵਿਸ਼ੇਸ਼ ਅੰਕ ਫਿਰ ਬਰਤਾਨਵੀ ਸਰਕਾਰ ਨੇ ਜ਼ਬਤ ਕਰ ਲਿਆ। ਚੱਕਰਵਰਤੀ ਜੀ ਦਾ ਜੀਵਨ ਕਾਲ ੧੯੦੨ ਈ. ਤੋਂ ੧੯੭੧ ਈ. ਤੱਕ ਹੈ। ਇਸ ਦੌਰਾਨ ਉਹਨਾਂ ਨੇ ਦੇਸਾਂ ਵਿਦੇਸ਼ਾਂ ਵਿਚ ਲੰਮੀਆਂ ਯਾਤਰਾਵਾਂ ਵੀ ਕੀਤੀਆਂ ਅਤੇ ਪ੍ਰੀਤ ਨਗਰ ਵਿਚ ਸ੍ਰ. ਗੁਰਬਖਸ਼ ਸਿੰਘ ਦੇ ਪ੍ਰੀਤ-ਸੈਨਿਕ ਜਿਉਂ ਨਿਵਾਸ ਵੀ ਕੀਤਾ। ਉਹਨਾਂ ਨੇ ਨਾਮਧਾਰੀਆਂ ਦੀਆਂ ਮਹਾਨ ਕੁਰਬਾਨੀਆਂ ਬਾਰੇ ਬੀਤ ਰਾਗ, ਜੈ ਅਤੇ ਅਡਬੰਗੀ ਤਿੰਨ ਇਤਿਹਾਸਕ ਨਾਵਲ ਵੀ ਲਿਖੇ। ਭਾਸ਼ਾ ਵਿਭਾਗ ਪਟਿਆਲਾ ਦੀ ਨੌਕਰੀ ਦੌਰਾਨ "ਪੰਜਾਬੀ ਪੁਆਧੀ ਕੋਸ਼" ਦੀ ਸੰਪਾਦਨਾ ਵੀ ਕੀਤੀ। ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਚਰਿਤਰ ਤੇ ਅਧਾਰਿਤ ਉਹਨਾਂ ਦੇ ਮਹਾਂ ਕਾਵਿ 'ਮਾਲਵੇਂਦਰ' ਨੂੰ ਕੁਝ ਇਤਿਹਾਸਕ ਉਕਾਈਆਂ ਕਾਰਨ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਮਾਨਤਾ ਨਹੀਂ ਮਿਲੀ ਸੀ। ਪਰ ਪੰਜਾਬੀ, ਮਹਾਂ ਕਾਵਿ ਸਾਹਿਤ ਵਿਚ ਇਸ ਨੂੰ ਇਕ ਨਿੱਗਰ ਵਾਧਾ ਗਿਣਿਆ ਗਿਆ। ਕੁਝ ਇਕਾਂਗੀ ਅਤੇ ਨਾਟਕਾਂ ਦੀ ਰਚਨਾ ਤੋਂ ਬਿਨਾਂ ਉਹਨਾਂ ਦਾ ਖੋਜ ਕਾਰਜ ਵੀ ਕਾਫੀ ਹੈ। ਪੁਸਤਕ ਮਾਲਵੇਂਦਰ ਦੀ ਭੂਮਿਕਾ ਦੇ ਤੌਰ ਤੇ ਲਿਖੀ ਗਈ — "ਕੂਕਿਆਂ ਬਾਰੇ" ਕਿਤਾਬ ਵੀ ਚਰਚਿਤ ਰਹੀ।

ਇਸੇ ਦੌਰ ਦਾ ਇਕ ਸਿਰਕੱਢ ਸਾਹਿਤਕਾਰ ਸੰਤ ਤਰਨ ਸਿੰਘ ਵਹਿਮੀ (੧੯੦੪-੭੮ ਈ.) ਹਿੰਦੂ ਚੱਕ (ਗੁਜਰਾਂ ਵਾਲਾ) ਦਾ ਜੰਮ ਪਲ ਤੇ ਵੰਡ ਬਾਅਦ ਪਿੰਡ ਬੁੱਢੀਮਾੜੀ (ਸਿਰਸਾ) ਵਿਚ ਅਬਾਦ ਹੋਇਆ। ਉਸਨੇ ਚੱਕਰਵਰਤੀ ਜੀ ਤੋਂ ਪ੍ਰਭਾਵਿਤ ਹੋ ਕੇ ਲਿਖਣਾ ਸ਼ੁਰੂ ਕੀਤਾ। ਵੈਸੇ ਤਾਂ ਉਸ ਨੇ ਢੇਰ ਸਾਰੀ ਵਾਰਤਿਕ ਅਤੇ ਕਾਵਿ ਰਚਨਾ ਅਤੇ ਕੁਝ ਬਹਿਸ ਮੁਬਾਹਿਸੇ ਬਾਰੇ ਪੁਸਤਕ ਵੀ ਲਿਖੇ, ਜੋ ਕੂਕਾ ਸਿਧਾਂਤਾਂ ਦੀ ਪੁਸ਼ਟੀ ਹਿਤ ਸਨ ਪਰ ਉਸ ਦੀ ਪ੍ਰਸਿੱਧੀ ਦਾ ਵੱਡਾ ਸੋਮਾ, ਵੱਡ ਅਕਾਰੀ ਛੇ ਜਿਲਦਾਂ ਵਿਚ ਛਪਿਆ ਗ੍ਰੰਥ 'ਜੱਸ-ਜੀਵਨ' ਹੈ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਅਤੇ ਕਾਰਜਾਂ ਬਾਰੇ ਅਤੇ ਵੀਹਵੀਂ ਸਦੀ ਦੇ ਪਹਿਲੇ ਛੇ ਦਹਾਕਿਆਂ ਤੇ ਫੈਲੇ ਨਾਮਧਾਰੀ ਇਤਿਹਾਸ ਨੂੰ ਵੰਡ ਦੇ ਭਿਆਨਕ ਸਮੇਂ ਅਤੇ ਮੁੜ ਵਸੇਬੇ ਦੇ ਭਰਪੂਰ ਯਤਨਾਂ ਦਾ ਜ਼ਿਕਰ ਕਰਦਾ ਹੈ। ਇਸ ਵਿਚ ਕੂਕਾ ਕਿਰਦਾਰ ਦੀ ਬੁਲੰਦੀ ਦੇ ਦਰਸ਼ਨ ਵੀ ਹੁੰਦੇ ਹਨ ਅਤੇ ਸਮਕਾਲੀ ਪੰਜਾਬ ਦੇ ਸਮਾਜਿਕ, ਰਾਜਨੀਤਕ, ਆਰਥਿਕ, ਸਭਿਆਚਾਰਕ ਇਤਿਹਾਸ ਦੇ ਬੀਜ ਵੀ ਖਿੱਲਰੇ ਹਨ।

ਨਾਮਧਾਰੀ ਸਾਹਿਤਕਾਰਾਂ ਦੇ ਤੀਜੇ ਦੌਰ ਵਿਚ ਮਾਸਟਰ ਨਿਹਾਲ ਸਿੰਘ, ਬਿਸ਼ਨ ਸਿੰਘ ਨੰਗਲ, ਆਤਮਾ ਸਿੰਘ ਸਨਖਤਰਵੀ, ਰਜਿੰਦਰ ਸਿੰਘ ਗੁਰੂਸਰ, ਸੰਤ ਮੰਗਲ ਸਿੰਘ ਲਾਇਲਪੁਰੀ, ਡਾ. ਅਮਰ ਭਾਰਤੀ, ਪ੍ਰੀਤਮ ਸਿੰਘ ਕਵੀ ਅਤੇ ਪ੍ਰੀਤਮ ਸਿੰਘ ਪੰਛੀ ਸ਼ਾਮਲ ਹਨ। ਇਹ ਮੁੱਖ ਤੌਰ ਤੇ ਵਾਰਤਕ ਲੇਖਕ ਹੀ ਸਨ। ਮਗਰਲੇ ਤਿੰਨ ਅਕਤੂਬਰ ਸਮਾਜਵਾਦੀ

ਸੋਵੀਅਤ ਕ੍ਰਾਂਤੀ ਅਤੇ ਸ਼ਹੀਦ ਭਗਤ ਸਿੰਘ ਤੋਂ ਪ੍ਰਭਾਵਿਤ ਹੋ ਕੇ, ਕਮਿਊਨਿਸਟ ਸਫਾਂ ਵਿਚ ਵੀ ਰਹੇ। ਕਿਉਂ ਜੁ ਉਹ ਸਮਝਦੇ ਸਨ ਕਿ ਆਪਣੇ ਖਾਸੇ ਕਰਕੇ ਕਿਸਾਨ, ਦਸਤਕਾਰ, ਮਿਹਨਤਕਸ਼ ਪਿਛੋਕੜ ਕਰਕੇ ਅਤੇ ਸਾਮਰਾਜ ਵਿਰੋਧੀ ਭਾਵਨਾ ਕਰਕੇ ਇਕ ਕੂਕਾ ਕਮਿਊਨਿਸਟਾਂ ਦੀ ਸੰਗਤ ਵਿਚ ਵਧੇਰੇ ਸਹਿਜ ਹੋ ਕੇ ਵਿਚਰ ਸਕਦਾ ਹੈ। ਪ੍ਰੀਤਮ ਸਿੰਘ ਕਵੀ ਸਤਿਗੁਰੂ ਜਗਜੀਤ ਸਿੰਘ ਦੇ ਜੀਵਨ ਵੇਰਵਿਆਂ ਨੂੰ ਬਰੀਕੀ ਨਾਲ ਘੋਖਣ ਵਾਲੀ ਰਚਨਾ "ਬੀਤੇ ਦੀਆਂ ਪੈੜਾਂ" ਸਦਕਾ ਚਰਚਿਤ ਹੋਏ। ਇਸ ਦੀਆਂ ੧੨ ਜਿਲਦਾਂ ਛਪੀਆਂ ਹਨ ਅਤੇ ਏਨੀਆਂ ਕੁ ਛਪਣ ਵਾਲੀਆਂ ਹਨ। ਪ੍ਰੋ. ਪ੍ਰੀਤਮ ਸਿੰਘ ਇਹਨਾਂ ਨੂੰ ਚਿਸ਼ਤੀ ਸੂਫੀ ਫਕੀਰਾਂ ਦੇ ਜੀਵਨਕਾਰਾਂ ਨਾਲ ਤੁਲਨਾਉਂਦੇ ਹਨ। ਪ੍ਰੋ. ਪ੍ਰੀਤਮ ਸਿੰਘ 'ਪੰਛੀ' ਦੀ ਸ੍ਵੈ ਜੀਵਨੀ ਮੂਲਕ ਰਚਨਾ "ਟੁਕੜਿਆਂ ਵਿਚ ਵੰਡਿਆ ਆਦਮੀ" ਨਾਮਧਾਰੀ ਲਹਿਰ ਦੇ ਕਈ ਪੜਾਵਾਂ ਨੂੰ ਬਿਆਨਦੀ ਹੈ। ਅਮਰ ਭਾਰਤੀ ਨੂੰ ਪ੍ਰਸਿੱਧੀ ਭਾਵੇਂ 'ਸਿੱਖ ਇਤਿਹਾਸ ਤੇ ਕੂਕੇ" ਨੇ ਦੁਆਈ ਉਹ ਇਸ ਦੌਰ ਦਾ ਸਿਰਨਾਵਾਂ ਹੈ।

ਵਰਤਮਾਨ ਸਮੇਂ ਵਿਚ ਦਲੀਪ ਸਿੰਘ ਨਾਮਧਾਰੀ, ਪ੍ਰਿੰਸੀਪਲ ਬੇਅੰਤ ਕੌਰ, ਸੁਵਰਨ ਸਿੰਘ ਸਨੇਹੀ, ਜਗਦੀਸ਼ ਸਿੰਘ ਵਰਿਆਮ, ਤਾਰਾ ਸਿੰਘ ਅਨਜਾਣ, ਜਸਵਿੰਦਰ ਸਿੰਘ, ਸੂਬਾ ਸੁਰਿੰਦਰ ਕੌਰ ਖਰਲ, ਮਾਸਟਰ ਅਮਰੀਕ ਸਿੰਘ, ਸਾਧੂ ਸਿੰਘ ਕਿਸਾਨ, ਬਲਬੀਰ ਸਿੰਘ ਢਿੱਲੋਂ, ਗੁਰਦਿਆਲ ਸਿੰਘ ਪ੍ਰੀਤ, ਦਲਬੀਰ ਸਿੰਘ ਤਰਸ ਆਦਿ ਸਾਹਿਤ ਸੇਵਾ ਵਿਚ ਸਰਗਰਮ ਹਨ।

*ਪਿੰਡ ਤੇ ਡਾਕ ਕਰੀਵਾਲਾ*
*ਜ਼ਿਲ੍ਹਾ ਸਿਰਸਾ — ੧੨੫੦੭੫*
*ਫੋਨ : ੦੧੬੯੮–੨੭੪੫੬੨*

*ਕਾਵਿ-ਨਿਬੰਧ*

# ਜੜ੍ਹਾਂ

*—ਲਖਵਿੰਦਰ ਜੌਹਲ*

ਅੱਥਰੂ ਜਦੋਂ ਅੱਖ ਤੋਂ ਵਿਛੜਦਾ ਹੈ ਤਾਂ ਕੀ ਸੋਚਦੀ ਹੈ ਅੱਖ। ਸੋਚਦਾ ਹਾਂ ਮੈਂ। ਕੀ ਸੋਚਦਾ ਹੈ ਅੱਥਰੂ? ਸੋਚਦਾ ਹਾਂ ਮੈਂ! ਅੱਖ ਤੋਂ ਅੱਥਰੂ ਦਾ ਵਿਛੜਨਾ ਕੀ ਹੈ? ਇਨ੍ਹਾਂ ਸੋਚਾਂ 'ਚ ਗਲਤਾਨ ਮਨ ਅੱਜ ਉਦਾਸ ਕਿਉਂ ਹੈ। ਅਚਾਨਕ ਚੜ੍ਹ ਰਹੀ ਹੈ ਕਾਲੀ ਘਟਾ। ਜਾਪਦਾ ਹੈ ਬਾਰੀਂ ਵਿਚੀਂ ਸਾਰੇ ਬੱਦਲ ਮੇਰੇ ਕੁਮਰੇ ਵਿਚ ਆ ਜਾਣਗੇ...ਬੱਦਲ... ਕਮਰਾ...ਮੈਂ...! ਕਾਲੀ ਘਟਾ ਜਗਾ ਰਹੀ ਹੈ ਜਜ਼ਬੇ...। ਕਿਥੋਂ ਆਉਂਦੀ ਹੈ ਕਾਲੀ ਘਟਾ? ਤੇਜ਼ ਹਵਾ? ਮਾਰੋ ਮਾਰ ਮੀਂਹ ਮੋਹਲੇਧਾਰ। ਕਿਸੇ ਨੇ ਸੋਚਿਆ ਵੀ ਨਹੀਂ ਹੁੰਦਾ ਕਿ ਕੁਦਰਤ ਕੀ ਰੰਗ ਦਿਖਾਏਗੀ? ਮੇਰੀਆਂ ਅੱਖਾਂ ਅੱਗੇ ਛਾ ਰਹੀ ਹੈ ਪਿਛਲੀ ਬਰਸਾਤ। ਸੂਰਜ ਆਪਣੇ ਪੂਰੇ ਜਲੌਅ ਨਾਲ ਚੜ੍ਹਿਆ ਸੀ ਉਸ ਦਿਨ। ਗਰਮੀ ਆਪਣਾ ਰੰਗ ਦਿਖਾ ਰਹੀ ਸੀ। ਧੁੱਪ ਜਿਵੇਂ ਕਾਂ-ਅੱਖ ਨਿਕਲੇ। ਅਚਾਨਕ ਸ਼ੁਰੂ ਹੋਇਆ ਕ੍ਰਿਸ਼ਮਾ... ਪਰਲ ਪਰਲ ਪਾਣੀ...ਰੁੱਖਾਂ ਚੋਂ ਰੁਮਕਦੀ ਹਵਾ ਨੇ ਆਪਣੇ ਤੇਵਰ ਬਦਲੇ। ਹਵਾ ਦੀ ਗਹਿਰੀ ਅੱਖ ਗੁਸੈਲੀ ਹੋ ਗਈ ਇਕਦਮ। ਪੂਰੇ ਜ਼ੋਰ ਨਾਲ ਵਗੀ ਹਵਾ। ਇਹ ਹਵਾ ਪਲਾਂ ਵਿਚ ਹੀ ਹਨ੍ਹੇਰੀ ਬਣ ਗਈ। ਫੇਰ ਉਸ ਨੇ ਬੱਦਲਾਂ ਨੂੰ ਵੀ ਆਪਣੇ ਨਾਲ ਰਲਾ ਲਿਆ। ਧੜਾਧੜ ਵਰਸੇ ਬੱਦਲ। ਦਗੜ ਦਗੜ ਚੱਲੀ ਹਨ੍ਹੇਰੀ। ਦੇਖਦੇ ਹੀ ਦੇਖਦੇ ਸ਼ਾਨਾਂ ਨਾਲ ਖੜ੍ਹੇ ਰੁੱਖ ਦੂਹਰੇ ਹੋਏ। ਜੋ ਦੂਹਰੇ ਨਾ ਹੋ ਸਕੇ, ਝੁਕ ਨਾ ਸਕੇ-ਤੜ ਤੜ ਕਰ ਕੇ ਟੁੱਟੇ ਰੁੱਖ। ਪਾਣੀ ਪਾਣੀ ਹੋਈ ਧਰਤੀ। ਡਿੱਗੇ ਪਏ ਰੁੱਖਾਂ ਨੂੰ ਵੇਖ ਕੇ ਲੱਗਿਆ, ਇਹ ਕੁਦਰਤ? ਸਾਲਾਂ ਸਾਲਾਂ ਤੋਂ ਤਣੇ ਹੋਏ ਰੁੱਖਾਂ ਦਾ ਗਰੂਰ ਤੋੜ ਸਕਦੀ ਹੈ ਪਲਾਂ ਵਿਚ। ਜ਼ੋਰ ਸ਼ੋਰ ਨਾਲ ਪੈ ਰਹੀ ਗਰਮੀ ਨੂੰ ਸੁਹਾਵਣੇ ਮੌਸਮ ਵਿਚ ਬਦਲ ਸਕਦੀ ਹੈ ਕੁਦਰਤ। ਪਲਾਂ ਵਿਚ ਹੀ ਬੱਦਲਾਂ ਨੂੰ ਹੁਕਮ ਦੇ ਸਕਦੀ ਹੈ ਕਿ ਉਹ ਸੂਰਜ ਦਾ ਹੰਕਾਰ ਤੋੜਨ। ਹਵਾ ਨੂੰ ਆਖ ਸਕਦੀ ਹੈ ਕੁਦਰਤ ਕਿ ਬੱਦਲਾਂ ਨੂੰ ਬਦਲ ਦੇਣ ਪਾਣੀ ਵਿਚ। ਪਾਣੀ ਨੂੰ ਪੱਥਰ ਕਰ ਸਕਦੀ ਹੈ ਕੁਦਰਤ...। ਪੱਥਰ ਨੂੰ ਪਾਰਾ ਬਣਾ ਸਕਦੀ ਹੈ ਕੁਦਰਤ।...ਕੁਦਰਤ ਕੁਦਰਤ...ਕੁਦਰਤ...ਕਰੋਪੀ ਅਤੇ ਕੁਦਰਤ...ਮੇਰੇ ਸਾਹਮਣੇ ਚੌਫਾਲ ਪਿਆ ਹੈ, ਅੱਧ ਵਿਚਕਾਰੋਂ ਟੁੱਟਿਆ ਰੁੱਖ-ਸ਼ਹੀਦ ਹੋਏ ਯੋਧੇ ਵਾਂਗ।... ਇਸਨੂੰ ਏਨੀ ਬੇਰਹਿਮੀ ਨਾਲ ਕਿਉਂ ਤੋੜਿਆ ਹੈ ਕੁਦਰਤ ਨੇ... ਹਵਾ ਨੂੰ ਹਥਿਆਰ ਬਣਾ ਕੇ...। ਰੁੱਖ ਦੀਆਂ ਜੜ੍ਹਾਂ ਅਜੇ ਵੀ ਗੱਡੀਆਂ ਹੋਈਆਂ ਹਨ ਧਰਤੀ 'ਚ। ਜਿਸ ਜਗ੍ਹਾ ਤੋਂ ਟੁੱਟਿਆ ਹੈ ਰੁੱਖ-ਉਸ ਜਗ੍ਹਾ ਤੋਂ ਰਿਸਦਾ ਹੈ ਰਸ, ਝੱਗ ਵਰਗਾ। ਜਿਉਂ ਉੱਬਲ ਰਹੇ ਹੋਣ ਜਜ਼ਬਾਤ ਰੁੱਖ ਦੇ। ਟਾਹਣੀਆਂ ਦਾ ਆਪਣੀਆਂ ਜੜ੍ਹਾਂ ਨਾਲੋਂ, ਵਜੂਦ ਨਾਲੋਂ ਇਹ ਵਿਛੋੜਾ...ਅੱਖ ਨਾਲੋਂ ਵਿਛੜੇ ਅੱਥਰੂ ਵਾਂਗ ਹੈ। ਇਹ ਵਿਆਪਕ ਵਰਤਾਰਾ ਸਾਰੇ ਕੁਦਰਤੀ ਕ੍ਰਿਸ਼ਮਿਆਂ ਵਿਚ ਵਿਦਮਾਨ ਹੈ ਇਹ... ਸਮੁੰਦਰ ਤੋਂ ਹਵਾ ਦਾ ਵਿਛੋੜਾ? ਬੱਦਲਾਂ ਤੋਂ ਪਾਣੀ ਦਾ ਵਿਛੋੜਾ? ਸੂਰਜ ਤੋਂ ਧੁੱਪ ਦਾ ਵਿਛੋੜਾ? ... ਸਭ ਕੁਝ ਜੁੜਿਆ ਹੋਇਆ ਹੈ ਇਕ ਦੂਸਰੇ ਨਾਲ... ਸ਼ਾਇਦ ਵਿਛੜਨ ਵਾਸਤੇ...ਪਰ ਜੜ੍ਹਾਂ ਨਾਲੋਂ ਟੁੱਟੇ ਹੋਏ ਰੁੱਖ ਨੂੰ ਰੋਂਦਾ ਵੇਖ ਕੇ ਮੇਰੀਆਂ ਅੱਖਾਂ ਵਿਚ ਅੱਥਰੂ ਕਿਉਂ ਹਨ?

# ਚੋਣਵੇਂ ਪੰਜਾਬੀ ਸ਼ਿਅਰ



**ਡੀ. ਆਰ. ਧਵਨ**

ਲੁੱਟਣਾ ਹੈ ਤਾਂ ਰੱਬ ਦੇ ਘਰ ਵਿਚ ਬਹਿ ਕੇ ਲੁੱਟ,
ਸਤਿਗੁਰ ਸਤਿਗੁਰ ਬੋਲ ਸਲਾਮਾਂ ਹੋਣਗੀਆਂ।
ਸੱਚ ਨੇ ਆਖਰ ਸੱਚ ਰਹਿਣਾ ਹੈ ਦੁਨੀਆਂ ਤੇ,
ਝੂਠ ਦੇ ਪਰਦੇ ਫੋਲ ਸਲਾਮਾਂ ਹੋਣੰਗੀਆਂ।
ਫੁੱਲ ਸੁੱਕ ਰਹੇ ਨੇ ਸਾਰੇ ਮੁਰਝਾ ਗਿਆ ਹੈ ਗੁਲਸ਼ਨ,
ਐਸੀ ਬਹਾਰ ਨਾ ਸੀ, ਤੇਰੇ ਮਿਲਣ ਤੋਂ ਪਹਿਲਾਂ।
ਨਸ਼ਿਆਏ ਫਿਰ ਰਹੇ ਹਾਂ ਕੁਝ ਹੋਸ਼ ਹੀ ਨਹੀਂ ਹੈ,
ਐਨਾ ਖੁਮਾਰ ਨਾ ਸੀ, ਤੇਰੇ ਮਿਲਣ ਤੋਂ ਪਹਿਲਾਂ।
ਜਦ ਮੰਗਿਆ ਖੂਨ ਮੁਹੱਬਤ ਨੇ ਦੁੱਧ-ਪੀਣੇ ਮਜਨੂੰ ਦੌੜ ਗਏ,
ਸਾਡਾ ਵੀ ਜਿਗਰਾ ਵੇਖ ਜ਼ਰਾ ਹੱਸ ਹੱਸ ਕੇ ਕਾਤਿਲ ਤਕ ਪਹੁੰਚੇ।

**ਅਮਰਜੀਤ ਸਿੰਘ ਸੰਧੂ**

ਇਸ ਘਰ ਨੂੰ ਵੀ 'ਮਕਤਲ' ਕਹਿ ਕੇ ਯਾਦ ਕਰੂ ਕੋਈ,
ਉਠ ਮਨਾਂ ! ਹੁਣ ਤਾਂ ਤਲਵਾਰਾਂ ਦਸਤਕ ਦਿੱਤੀ ਹੈ।
ਓਧਰ ਜਮ ਹੁਣ ਪੁੱਛਦਾ ਫਿਰਦੈ 'ਸੰਧੂ' ਦਾ ਸਿਰਨਾਵਾਂ,
ਏਧਰ ਸੰਧੂ ਸਾਂਭੀ ਫਿਰਦੈ ਕੁੜੀਆਂ ਦੇ ਸਿਰਨਾਵੇਂ।
ਠੁਰ ਠੁਰ ਕਰਦੇ ਲਈ ਸੂਰਜ ਹੈ ਝੁਰ ਝੁਰ ਕਰਦੇ ਲਈ ਹਿੰਮਤ ਹੈ,
ਝੁਰ ਝੁਰ ਜਾਂਦੀ ਸ਼ਖਸ਼ੀਅਤ ਵਿਚ, ਫਿਰ ਜਾਨ ਭਰੇ ਸੰਧੂ ਦੀ ਗਜ਼ਲ।
ਨਾ ਸਿਫਤ ਕਰੇ ਜ਼ਰਦਾਰਾਂ ਦੀ, ਨਾ ਧੌਂਸ ਜਰੇ ਬਦਕਾਰਾਂ ਦੀ,
ਸਚ ਵਰਨਣ ਤੇ, ਸ਼ੁਭ ਕਰਮਣ ਤੇ,
ਕਬਹੂੰ ਨਾ ਟਰੇ ਸੰਧੂ ਦੀ ਗਜ਼ਲ।
ਹਨ ਯਾਰ ਖਰੇ ਤੋਂ ਖਰੇ ਮਿੱਤਰੋ, ਸ਼ਾਇਰ ਨੇ ਪਰੇ ਤੋਂ ਪਰੇ ਮਿਤਰੋ,
ਹੈ ਸਭ ਤੇ ਪਰੇ ਸੰਧੂ ਲੇਕਿਨ ਸੰਧੂ ਤੋਂ ਪਰੇ ਸੰਧੂ ਦੀ ਗਜ਼ਲ।
ਜੇ ਆਪਣਾ ਡਿੱਗ ਕੇ ਮਰਿਆ ਹੈ, ਤਾਂ ਆਖੋ 'ਸ਼ਹੀਦ' ਉਸਨੂੰ,
ਕੋਈ ਦੂਜਾ ਸ਼ਹਾਦਤ ਪਾ ਗਿਐ ਤਾਂ ਉਸਨੂੰ ਬੁਜ਼ਦਿਲੀ ਦੱਸੋ।

**ਖੁਸ਼ਵੰਤ ਕੰਵਲ**

ਗ਼ਮਾਂ ਦੀ ਰਾਤ ਹੋਏ ਤਾਂ ਸਿਤਾਰੇ ਕੌਣ ਵਿਹੰਦਾ ਹੈ,
ਜਵਾਂ ਜੇ ਸ਼ੌਕ ਹੋਵੇ ਤਾਂ ਸਹਾਰੇ ਕੌਣ ਵਿਹੰਦਾ ਹੈ।
ਜਦੋਂ ਤੂਫਾਨ ਉਠਦੇ ਨੇ ਤੁਰੇ ਗੱਲ ਇੰਨਕਲਾਬਾਂ ਦੀ,
ਸੁਨਹਿਰੀ ਕਲਸ ਮਹਿਲਾਂ ਦੇ ਚੁਬਾਰੇ ਕੌਣ ਵਿਹੰਦਾ ਹੈ।
ਜਦੋਂ ਕੋਈ ਆਪ ਹਿੰਮਤ ਆਪਣੀ ਦੀ ਬਾਤ ਛੋਹ ਲੈਂਦਾ,
ਉਦੋਂ ਫਿਰ ਕਿਸਮਤਾਂ ਦੇ ਮੂੰਹ ਨਕਾਰੇ ਕੌਣ ਵਿਹੰਦਾ ਹੈ।
ਘੜੀ ਪਲ ਹੋਰ ਰੁਕ ਜਾਂਦੇ ਕੋਈ ਤਦਬੀਰ ਬਣ ਜਾਂਦੀ,
ਅਧੂਰੀ ਸੀ ਬੜੇ ਚਿਰ ਤੋਂ ਤਿਰੀ ਤਸਵੀਰ ਬਣ ਜਾਂਦੀ।
ਅਸੀਂ ਵੀ ਪੁੱਛਦੇ ਫਿਰ ਵਕਤ ਨੂੰ ਤੇਰੀ ਰਜਾ ਕੀ ਹੈ,
ਅਸਾਡੇ ਖ਼ਾਬ ਵੀ ਜੇ ਵਕਤ ਦੀ ਤਾਬੀਰ ਬਣ ਜਾਂਦੇ।
ਦੇਵੋਗੀ ਦੋਸ਼ ਕਿਸਨੂੰ, ਕਿਸਨੂੰ ਬਰੀ ਕਰੋਗੇ।
ਮਾਰੋਗੇ ਆਪਣੇ ਵਲ ਜਦ ਝਾਤ ਕੀ ਕਰੋਗੇ।

**ਅਨੰਤ ਸਿੰਘ ਕਾਬਲੀ**

ਮਾਯਾਧਾਰੀ ਆਕੜ ਕਰਦਾ ਜਿਉਂ ਚਾਬੀ ਦਾ ਲੱਠਾ।
ਪੈਸੇ ਮੰਗੋ ਠੁੱਠ ਵਿਖਾਂਦਾ ਨਾਲੇ ਕਰਦਾ ਠੱਠਾ।
ਚੋਣਾਂ ਵਿਚ ਖਲੋ ਕੇ ਕਈ ਹਨ ਆਪੇ ਹੀ ਬਹਿ ਜਾਂਦੇ,
ਕਈ ਖਲੋਤੇ ਹੋਇਆਂ ਦਾ ਫਿਰ ਬਹਿ ਜਾਂਦਾ ਹੈ ਭੱਠਾ।
ਉੱਲੂ ਕਿਸੇ ਨੂੰ ਕਹਿ ਵੀ ਲਉ ਤਾਂ ਸ਼ਾਇਦ ਕਰੇ ਨਾ ਗੁੱਸਾ,
ਐਪਰ ਕਿਸੇ ਨੂੰ ਕਹਿ ਕੇ ਵੇਖੋ, ਤੂੰ ਉੱਲੂ ਦਾ ਪੱਠਾ।
ਨਲਕੇ ਜੇਕਰ ਸੁਕੇ ਨੇ ਤਾਂ ਢੱਠੇ ਖੂਹ ਵਲ ਜਾਓ।
ਲੰਗਰ ਜੇ ਮਸਤਾਨਾਂ ਏਂ ਤਾਂ ਹਵਾ ਜੇਲ ਦੀ ਖਾਓ।
ਚੀਨੀ ਨੂੰ ਭੁੱਲ ਜਾਓ ਇਸਦੀ ਗੱਲ ਹੀ ਕਰਨੀ ਛੱਡੋ,
ਜੇਕਰ ਖਾਓਗੇ ਤਾਂ ਢਿੱਡ ਚੋਂ ਬੋਲ ਪਵੇਗਾ ਮਾਓ।

**ਧਰਮ ਕੰਮੇਆਣਾ**

ਵਕਤ ਦੀ ਤਲੀ ਤੇ ਕੋਈ ਅੱਗ ਧਰੇ।
ਬੂਹੇ ਬੱਝਣਗੇ ਇਕ ਦਿਨ ਪੱਤ ਵੀ ਹਰੇ।

*—ਪੇਸ਼ਕਾਰ ਚਰਨ ਸੀਚੇਵਾਲਵੀ*
*੪੨੮, ਗੁਰੂਨਾਨਕਪੁਰਾ (ਵੈਸਟ)*
*ਡਾਕ- ਚੌਗਿੱਟੀ, ਜਲੰਧਰ-੧੪੪੦੦੯*
*ਫੋਨ- ੦੧੮੧-੨੨੩੧੬੫੪*

# ਚਾਰ ਗ਼ਜ਼ਲਾਂ

*—ਮਹਿਮਾ ਸਿੰਘ ਤੂਰ*

(੧)

ਤਾਰੇ ਇਹ ਜੋ ਅੰਬਰ ਦੇ,
ਜ਼ਖ਼ਮ ਨੇ ਮੇਰੇ ਦਿਲ ਦੇ।

ਜ਼ਖ਼ਮ ਇਹ ਜਦ ਵੀ ਸੀਵੋ,
ਇਹ ਹੋਰ ਜ਼ਿਆਦਾ ਖਿਲਦੇ।

ਅੱਜ ਦੇ ਸਮੇਂ ਵਿਚ ਜੋਗੀ,
ਕਿਧਰੇ ਕਿਤੇ ਹੀ ਮਿਲਦੇ।

ਕੀ-ਕੀ ਮੈਂ ਦੱਸਾਂ ਮਾਅਨੇ,
ਠੋਡੀ ਦੇ ਉੱਤੇ ਤਿਲ ਦੇ।

ਆਖ਼ਰ ਤਾਂ ਹੁੰਦੇ ਨੇ ਕੁਝ,
ਦਸਤੂਰ ਵੀ ਮਹਿਫ਼ਿਲ ਦੇ।

(੨)

ਮੇਘ-ਘਟਾ ਛਾਈ ਹੈ ਮੇਰੀ ਬਸਤੀ 'ਤੇ,
ਕੈਸੀ ਰੰਗ-ਨੁਮਾਈ ਹੈ ਅੱਜ ਹਸਤੀ 'ਤੇ।

ਮੇਰੇ ਰੱਬ ਨੇ ਹੀ ਇਹ ਮਿਹਰ ਕਰਾਈ ਹੈ,
ਹੁਕਮ ਦੀ ਹੈ ਤਾਮੀਲ ਜਿਵੇਂ ਖ਼ਤ ਦਸਤੀ 'ਤੇ।

ਜਿਸ ਦਾ ਹਾਲ ਪਛਾਣੇ ਉਸ ਦਾ ਰੱਬ ਡਾਢਾ,
ਚੋਟ ਕਰੇ ਫਿਰ ਉਹ ਹਰ ਬੁੱਤ-ਪਰਸਤੀ 'ਤੇ।

ਸ਼ਬਦ ਪੜ੍ਹੇਗਾ ਮੀਨ ਦੀ ਅੱਖ 'ਚੋਂ ਆਸ਼ਿਕ ਤਾਂ,
ਦਸਖ਼ਤ ਕਰਦਾ ਕੌਣ ਇਬਾਰਤ ਸਸਤੀ 'ਤੇ।

ਹੰਸਾਂ ਨੇ ਹੀ ਮਾਨ-ਸਰੋਵਰ ਵੱਲ ਜਾਣਾ,
ਕਾਵਾਂ ਨੇ ਮੰਡਰਾਉਂਦੇ ਰਹਿਣਾ ਬਸਤੀ 'ਤੇ।

ਵੇਖ ਸੁਹਾਨੀ ਸ਼ਾਮ ਦਾ ਸਾਗਰ ਛਲਕ ਰਿਹਾ,
'ਤੂਰ' ਹੈ ਫਿਰ ਅਸਵਾਰ ਗ਼ਜ਼ਲ ਦੀ ਕਸ਼ਤੀ 'ਤੇ।

(੩)

ਹੰਮਾ ਪਿਘਲ ਗਿਆ ਹੋਣਾ,
ਦਰਦ ਵਿਚ ਢਲ ਗਿਆ ਹੋਣਾ।



ਉਸ ਦੀ ਨਜ਼ਰ ਨਹੀਂ ਬਦਲੀ,
ਸ਼ੀਸ਼ਾ ਬਦਲ ਗਿਆ ਹੋਣਾ।

ਰਾਤ ਫਿਰ ਚਾਂਦਨੀ ਸੀਗੀ,
ਸਾਗਰ ਉਛਲ ਗਿਆ ਹੋਣਾ।

ਦਿਲ ਮੇਰਾ ਧੜਕਦਾ ਐਨਾ,
ਲੱਗਦਾ ਫਿਸਲ ਗਿਆ ਹੋਣਾ।

ਨੈਣਾਂ ਦੇ ਜਾਮ ਫਿਰ ਛਲਕੇ,
ਸਾਕੀ ਮਚਲ ਗਿਆ ਹੋਣਾ।

ਖਾਮੋਸ਼ ਰਹਿਣ ਦਾ ਮਨ ਹੁਣ,
'ਤੂਰ' ਦਾ ਬਦਲ ਗਿਆ ਹੋਣਾ।

(੪)

ਕੈਸੀ ਹੈ ਇਸ ਵਾਰ ਉਡਾਰੀ ਹੰਸਾਂ ਦੀ,
ਕਿੱਥੇ ਤੁਰਗੀ ਯਾਰ ਖ਼ੁਮਾਰੀ ਬਿਰਖਾਂ ਦੀ।

ਕੈਸੇ-ਕੈਸੇ ਰੰਗ ਫਿਜ਼ਾ ਵਿਚ ਉਡਦੇ ਨੇ,
ਸਾਰੇ ਰੰਗ ਬਿਮਾਰ ਲਚਾਰੀ ਫਸਲਾਂ ਦੀ।

ਮੇਲੇ ਦੇ ਵਿਚ ਦੇਖ ਨਾ ਹੱਸਦੇ ਲੋਕਾਂ ਨੂੰ,
ਰੌਣਕ ਸਾਰੀ ਯਾਰ ਉਧਾਰੀ ਲੋਕਾਂ ਦੀ।

ਜੰਗਲ ਦੇ ਵਿਚ ਆ ਕੇ ਹੀ ਕੋਈ ਜਾਣੇ,
ਕਿੰਨੀ ਹੈ ਖ਼ੂੰਖਾਰ ਬਿਮਾਰੀ ਸ਼ਹਿਰਾਂ ਦੀ।

ਵਾਅ-ਵਰੋਲੇ ਉਠਦੇ ਨੇ ਜੋ ਥਾਂ-ਥਾਂ ਤੋਂ,
ਉਹ ਚਾਹੁੰਦੇ ਨੇ ਹਾਰ ਕਰਾਰੀ ਯਾਰਾਂ ਦੀ।

ਪੈਰਾਂ ਵਿਚ ਖੁੱਭੇ ਨੇ ਕੰਡੇ ਹਉਮੈ ਦੇ,
ਸਿਰ ਸਾਡੇ 'ਤੇ ਭਾਰ ਪਟਾਰੀ ਪਾਪਾਂ ਦੀ।

ਹਾਲੇ ਤਕ ਹੈ ਖ਼ੁਸ਼ਬੂ ਦਾ ਇਹਸਾਸ ਜਿਹਾ,
ਬੀਜੀ ਸੀ ਇਕ ਵਾਰ ਕਿਆਰੀ ਲੌਂਗਾਂ ਦੀ।

*ਤੂਰ ਨਿਵਾਸ,*
*ਹਲਵਾਰਾ (ਲੁਧਿਆਣਾ)-੧੪੧੧੦੭*
*ਫੋਨ- ੦੧੬੨੪-੨੧੩੪੯੦*

# ਦੋ ਗ਼ਜ਼ਲਾਂ

—ਕਰਤਾਰ ਸਿੰਘ ਕਾਲੜਾ

(੧)

ਕੁਝ ਘਾਲਣਾ ਤੋਂ ਬਾਦ ਕੁਝ ਕੁਝ ਬੰਦਗੀ ਤੋਂ ਬਾਦ।
ਮਿਲਦੀ ਹੈ ਸਫਲਤਾ ਸਦਾ ਦੀਵਾਨਗੀ ਤੋਂ ਬਾਦ।

ਕੁਝ ਬੇ-ਰੁੱਖੀ ਹੈ ਲਾਜ਼ਮੀ ਪਿਆਰਾਂ ਦੇ ਗੇੜ ਵਿਚ,
ਜੁੜਦੀ ਹੈ ਤੰਦ ਮੋਹ ਦੀ ਕੁਝ ਬੇ-ਰੁੱਖੀ ਤੋਂ ਬਾਦ।

ਆਇਆ ਗਿਆ ਚਲਾ ਗਿਆ ਭਾਂਡੇ ਸੀ ਠਹਿਕਦੇ,
ਪੈਂਦੀ ਕਦਰ ਗੁਣਾਂ ਦੀ ਪਰ ਹੈ ਜ਼ਿੰਦਗੀ ਤੋਂ ਬਾਦ।

ਬਣਕੇ ਰਹੀ ਹੈ ਚੁਲਬਲੀ ਕੁਝ ਚੀਕ ਬੁਲਬੁਲੀ,
ਮੁੱਲ ਸਾਦਗੀ ਦਾ ਵਧ ਪਵੇ ਆਵਾਰਗੀ ਤੋਂ ਬਾਦ।

ਦ੍ਰਿੜ ਹੋ ਜਾ ਮਨ ਸੰਭਾਲਕੇ ਨਾ ਰੋ ਨਾ ਵਿਲਕ ਤੂੰ,
ਜੀਵਨ ਦਾ ਤੱਤ ਜਾਣੀਦੈ ਬੇ-ਚਾਰਗੀ ਤੋਂ ਬਾਦ।

ਦਿਲ ਦੀ ਲੱਗੀ ਦਾ 'ਕਾਲੜਾ' ਕਰਦਾ ਸ਼ੁਗਲ ਰਿਹੋਂ,
ਹੁਣ ਤੜਪ ਤੜਪ ਉਠਦੇ ਦਿਲ ਦੀ ਲਗੀ ਤੋਂ ਬਾਦ।

(੨)

ਇਕ ਦਰਦ ਦਾ ਝੋਂਕਾ ਹੈ ਯਾਦਾਂ ਦੀ ਜ਼ੁਬਾਨੀ ਹੈ।
ਇਹ ਦੁਨੀਆ ਮੇਰੇ ਸਾਥੀ ਬਸ ਆਵਣ ਜਾਣੀ ਹੈ।

ਉਮਰਾਂ ਤੋਂ ਹਾਂ ਰਿੜਕ ਰਿਹਾ ਕੁਝ ਪੱਲੇ ਨਹੀਂ ਪੈਂਦਾ,
ਦੁਨੀਆ ਦਾ ਰਿੜਕਣਾ ਤਾਂ ਪਾਣੀ 'ਚ ਮਧਾਣੀ ਹੈ।

ਪੀੜਾਂ ਦੀ ਸਵਾਰੀ 'ਤੇ ਮੰਜ਼ਿਲ ਨਾ ਕਦੇ ਮਿਲਦੀ,
ਮੰਜ਼ਿਲ ਦਾ ਜੋ ਮਿਲਣਾ ਹੈ ਹਿੰਮਤਾਂ ਦੀ ਕਹਾਣੀ ਹੈ।

ਚਲਦਾ ਨਾ ਪਤਾ ਸਾਨੂੰ ਨੇਤਾ ਦੀਆਂ ਚਾਲਾਂ ਦਾ,
ਰਚ ਰਚ ਛੜਯੰਤਰ ਉਸ ਡੋਬੀ ਕੁੱਲ ਢਾਣੀ ਹੈ।

ਰੁੱਖਾਂ ਤੋਂ ਪਰੇ ਲੋਕੀ ਖੜ ਸੁੱਕ ਹੋ ਜਾਂਦੇ ਨੇ,
ਜੜ੍ਹ ਖ਼ੁਦ ਦੀ ਹਰੀ ਰਖਣੀ ਨੇਤਾ ਜੀ ਨੇ ਠਾਣੀ ਹੈ।

ਸਾਰਾ ਹੈ ਪਤਾ ਉਸ ਨੂੰ ਕਰਤੂਤਾਂ ਜੋ ਕਰਦਾ ਏ,
ਹੈ ਇਹ ਵੀ ਪਤਾ ਉਸ ਨੂੰ ਮੁੱਕ ਜਾਣੀ ਕਹਾਣੀ ਹੈ।

ਕਿਉਂ ਸੋਚੇ ਤੂੰ ਕਾਲੜਿਆ ਚੌਧਰ ਦੇ ਨੇ ਸਭ ਭੁਖੇ,
ਇਸ ਵਿਕਦੇ ਜੰਗਲ ਵਿਚ ਤੇਰੀ ਚੀਕ ਖੋ ਜਾਣੀ ਹੈ।

੨੨੪, ਪੰਚੂਸਰ, ਨਾਭਾ-੧੪੭੨੦੧
ਮੋ- ੯੪੬੪੦-੮੮੯੯੮

# ਗੀਤਾਂ ਦੀ ਗੰਢ

—ਦਲਬੀਰ ਸਿੰਘ ਤਰਸ

(੧)

ਗੀਤਾਂ ਦੀ ਗੰਢ ਪ੍ਰਭ ਜੀ ਮੇਰੇ, ਆਪਣੁ ਰਜ਼ਾ[1] ਜਗਾਈ ਰੱਖੀਂ;
ਰਾਤ ਅਮਾਵਸ ਦਾ ਰੰਗ ਭੂੱਲਾ, ਆਪੇ ਤੂੰ ਚੰਦਿਆਈ[2] ਰੱਖੀਂ।

ਨਾਮ ਤੇਰੇ ਦੀ ਮਾਲਾ ਮਣਕੇ, ਛੂਹਣ ਜਾਂ ਪੋਟੇ ਮੇਰੇ,
ਰਹਿਬਰ ਮੇਰੇ ਪਰਗਟ ਹੋਵਣ, ਹਿਰਦਾ ਰੂਪ ਨਿਖੇਰੇ।

ਫੰਧ ਨਾ ਸੱਕੇ ਹੋਂਦ ਮੇਰੀ ਨੂੰ, ਮਾਇਆ ਦਾ ਇਹ ਤਾਣਾਂ,
ਅੰਮ੍ਰਿਤ ਵਰਗਾ ਵਾਸ ਤੁਸਾਂ ਦਾ, ਰੱਖਦਾ ਅਮਰ ਟਿਕਾਣਾਂ।

ਸਦਗੁਣ ਗੀਤ[3] ਨਿਰੰਤਰ ਧਾਰਾ, ਵਹਿ ਪਏ ਹਿਰਦਿ ਹਮਾਰੇ,
ਕਦੇ ਵੱਖ ਤੂੰ ਹੋਣ ਨਾ ਦੇਵੇਂ, ਸਾਜਨ ਜੀ ਐਸੇ ਚੋਜ ਤੁਹਾਰੇ।

ਖੇਡ ਨਿਰੰਤਰ ਚੱਲੇ ਜੱਗ ਤੇ, ਉਹੀਓ ਜੀਤੇ ਬਾਜੀ,
ਜਿਸੁ[4] ਸਦੀਵੀ ਆਪਣ ਕਹਿ ਕੇ, ਆਪੇ ਹੋਂਦ ਨਿਵਾਜੀ।

ਰੱਜ ਜੋ ਹੋਏ ਰਾਜ਼ੀ, ਪ੍ਰਭ ਜੀ! ਉਹੀਓ ਜੀਤੇ ਬਾਜ਼ੀ।

1. ਆਪਣੁ ਰਜ਼ਾ-ਆਪਣੀ ਰਜ਼ਾ ਅਨੁਸਾਰ; 2. ਚੰਦਿਆਈ-ਚਾਨਣ ਬਖਸ਼ੋਂ। 3. ਸਦਗੁਣ ਗੀਤ-ਰੱਬੀ ਗੀਤ।
4. ਜਿਸੁ-ਜਿਸ ਦੀ।

(੨)

ਗੀਤਾਂ ਦੀ ਗੰਢ ਪ੍ਰਭ ਜੀ ਮੇਰੇ, ਹਿਰਦਿ[1] ਹਮਾਰੇ ਬੂਟਾ ਹਰਿਆ,
ਆਪਣ ਆਪਾ ਭੁੱਲਣ ਲੱਗੀ, ਪਰਗਟ ਹੋਏ ਸੁਗੰਧਾਂ ਭਰਿਆ।

ਮਿੱਟੀ ਦੀ ਇਸ ਦਿਹਰੀ ਵਿੱਚੋਂ, ਮਹਿਕਾਂ ਉੱਡਣ ਲੱਗੀਆਂ,
ਸਮਝ ਨਾ ਪਾਈ ਕਦੋਂ ਆ ਮੇਰੇ[2], ਅੰਮ੍ਰਿਤ ਲਹਿਰਾਂ ਵੱਗੀਆਂ।

ਜਿਉਂ ਹੀ ਢੇਰ ਸਦੁਗੁਣਾ[3] ਬਣਿਆਂ, ਹੋਇਆ ਸੱਤ ਪਸਾਰਾ,
ਕੂੜ ਦੀ ਕਾਇਆ[4] ਕਿਵ ਟਿਕ ਪਾਏ, ਚਮਕੇ ਚੀਤ ਹਮਾਰਾ।

ਏਸ ਚਮਕ 'ਚੋਂ ਤੇਜ ਅਲਾਹੀ, ਐਸਾ ਰਾਹ ਅਪਣਾਇਆ,
ਜਾਗ ਉੱਠੀਆਂ ਸਾਰੀਆਂ ਸੁਹਜਾਂ, ਜੁੱਧ ਅਖੰਡ[5] ਰਚਾਇਆ।

ਸਮੇਂ ਦਾ ਸਾਗਰ ਮੰਥਣ ਲੱਗਾ, ਰਾਮ ਨਾਮ ਦੀ ਫਿਰੇ ਮਧਾਣੀ,
ਸੰਗ ਤੇਰੇ ਦੀ ਡੋਰੀ ਹੱਥ ਵਿਚ, ਕੱਚ ਸੱਚ ਦੀ ਹੋ ਰਹੀ ਛਾਣੀ।

ਦੁੱਧੋਂ ਵੱਖਰਾ ਪਾਣੀ, ਪ੍ਰਭੂ ਜੀ! ਰਾਮ ਨਾਮ ਦੀ ਫਿਰੇ ਮਧਾਣੀ।

1.ਹਿਰਦਿ-ਦਿਹਰੀ ਵਿਚ। 2. ਮੇਰੇ-ਮੇਰੇ ਘਰ ਵਿਚ।
3. ਸਦੁਗੁਣਾ-ਰੱਬੀ ਗੁਣਾਂ ਦਾ। 4. ਕਾਇਆ-ਹੋਂਦ।
5. ਅਖੰਡ-ਅਮੁੱਕ।

## ਗ਼ਜ਼ਲ

*—ਸਿਰੀ ਰਾਮ ਅਰਸ਼*

ਆਪਣੇ ਸਾਏ ਤੇ ਵੀ ਇਤਬਾਰ ਨਹੀਂ।
ਕੀ ਇਹ ਇਸ ਜੁਗ ਦਾ ਚਮਤਕਾਰ ਨਹੀਂ।

ਉਂਜ ਦੁਨੀਆ 'ਤੇ ਹਕੂਮਤ ਉਸ ਦੀ
ਇਸ਼ਕ ਦਾ ਕੋਈ ਵੀ ਘਰ ਬਾਰ ਨਹੀਂ।

ਕਿਸੇ ਦੇ ਜਲਵੇ ਨੂੰ ਉਨ੍ਹੇ ਦੇਖ ਲਿਆ ?
ਕਿਉਂ ਭਲਾ ਹੋਸ਼ 'ਚ ਸੰਸਾਰ ਨਹੀਂ ?

ਲੋਕ ਮੜ੍ਹੀਆਂ ਤੇ ਜਗਾਉਂਦੇ ਦੀਵੇ,
ਕੌਣ ਰਹਿਮਤ ਦਾ ਤਲਬਗਾਰ ਨਹੀਂ ?

ਤੂੰ ਜਦੋਂ ਚਾਹੇਂ ਦਗਾ ਦੇ ਸਕਦੀ
ਜ਼ਿੰਦਗੀ ਤੇਰੇ 'ਤੇ ਇਤਬਾਰ ਨਹੀਂ।

ਆਖਦੇ ਲੋਕ ਨੇ ਰਾਜਾ ਤੈਨੂੰ,
ਪਰ ਤੇਰੇ ਨਾਮ ਦੀ ਸਰਕਾਰ ਨਹੀਂ।

ਲੋਕ ਭੁੱਖ ਦਾ ਨਿਵਾਲਾ ਬਣਦੇ,
ਰਾਜ ਦਾ ਕੋਈ ਸਰੋਕਾਰ ਨਹੀਂ।

## ਗੀਤ

*—ਅਜੈਬ ਸਿੰਘ*

ਪ੍ਰਵਾਸੀਆ ਵੇ ਬਨਬਾਸੀਆ ਵੇ,
ਤੁਸੀਂ ਲੱਖ ਪ੍ਰਦੇਸੀ ਜਾ ਵੱਸੋ।
ਮਿਟੀ ਦੇ ਮੋਹ ਨੇ ਖਿਚਣਾ ਹੈ।
ਲੱਖ ਪੀਜ਼ੇ ਟ੍ਰਕੀ ਖਾਂਦੇ ਫਿਰੋ
ਸਾਗ ਦੇ ਮੋਹ ਨੇ ਖਿਚਣਾ ਹੈ,

ਤੁਹਾਨੂੰ ਖਿਚਣਾ ਹੈ ਦਿਲਦਾਰਾਂ ਨੇ
ਬਚਪਨ ਦੇ ਨਿਘੇ ਯਾਰਾਂ ਨੇ
ਜੋ ਗਾਵਾਂ ਮੱਝਾਂ ਚਾਰਦੇ ਸੀ
ਉਹਨਾਂ ਦੇ ਮੋਹ ਨੇ ਖਿਚਣਾ ਹੈ
ਵਿਸਰੇ ਗੀਤਾਂ ਨੇ ਖਿਚਣਾ ਹੈ।

ਬੁੱਢੇ ਬੋਹੜ ਦੀ ਯਾਦ ਨਹੀਂ ਭੁਲਣੀ
ਬਾਬੇ ਦੀ ਛੋਹ ਨੇ ਖਿਚਣਾ ਹੈ।

ਨਿੱਕੀ ਬੰਬੀ ਨੂੰ ਕਿੰਝ ਭੁਲੋਗੇ ?
ਉਸ ਅੰਬੀ ਨੂੰ ਕਿੰਝ ਭੁੱਲੋਗੇ ?
ਜੋ ਵੱਟਾਂ ਉੱਤੇ ਲਾ ਗਏ ਸੀ
ਉਹਦੇ ਰਸ ਦੀ ਖੋਹ ਨੇ ਖਿਚਣਾ ਹੈ।

ਲੱਖ ਕਾਰਾਂ ਦੇ ਝੂਟੇ ਲੈਂਦੇ ਫਿਰੋ
ਜ਼ਹਾਜਾਂ ਦੇ ਹੂਟੇ ਲੈਂਦੇ ਫਿਰੋ।
ਗੱਡੇ ਦੀ ਚੂੰ ਚੂੰ ਨਹੀਂ ਭੁਲਣੀ
ਉਹਦੇ ਟੋਹ ਨੇ ਪਿਛੇ ਖਿਚਣਾ ਹੈ।

ਅਸੀਂ ਤੁਹਾਡੀਆਂ ਖੈਰਾਂ ਮੰਗਦੇ ਹਾਂ,
ਤੁਹਾਡੇ ਲਈ ਮੇਹਰਾਂ ਮੰਗਦੇ ਹਾਂ
ਪਰ ਪਿੰਡਾਂ ਨੂੰ ਨਾ ਭੁੱਲ ਜਾਇਓ,
ਮਮਤਾਈ ਮੋਹ ਨੇ ਖਿਚਣਾ ਹੈ।
ਤੁਸੀਂ ਲੱਖ ਪ੍ਰਦੇਸੀ ਜਾ ਵੱਸੋ।

*ਡੀ.ਸੀ. ਚੌਂਕ, ਕਪੂਰਥਲਾ*

## ਗ਼ਜ਼ਲ

*—ਸੁਲੱਖਣ ਸਿੰਘ ਮੀਤ (ਰਿਟਾ. ਪ੍ਰਿੰ.)*

ਸਤਿਗੁਰ ਦਾ ਹੀ ਨਾਮ ਧਿਆਈਂ, ਜੇ ਤੂੰ ਤਰਨੈ,
ਦੋ ਹੱਥਾਂ ਦਾ ਖੱਟਿਆ ਖਾਈਂ, ਜੇ ਤੂੰ ਤਰਨੈ

ਮੰਗਣ ਵਾਲਾ ਜੇ ਕਰ ਮੰਗੇ, ਲੀੜਾ, ਖਾਣਾ
ਉਸ ਕੋਲੋਂ ਨਾ ਮੁੱਖ ਭੁਆਈਂ, ਜੇ ਤੂੰ ਤਰਨੈ

ਸਤਿਗੁਰੂ ਬਾਝੋਂ ਜਿਸ ਦਾ ਕੋਈ ਨਾ ਜੱਗ ਅੰਦਰ
ਉਸੇ ਨੂੰ ਹੀ ਸੀਨੇ ਲਾਈਂ, ਜੇ ਤੂੰ ਤਰਨੈ

ਜਿਸ ਦੇ ਹੇਠਾਂ ਦੋ ਗਿੱਠ ਧਰਤੀ ਬਹਿਣ ਲਈ ਨਾ
ਉਸ ਨੂੰ ਪਲਕਾਂ ਉੱਤੇ ਚਾਈਂ, ਜੇ ਤੂੰ ਤਰਨੈ

ਸਤਿਗੁਰ ਦੇ ਘਰ ਵੱਲੋਂ ਜਿਹੜਾ ਭਟਕ ਗਿਆ ਹੈ
ਉਸ ਨੂੰ ਓਸੇ ਦੇ ਰਾਹ ਪਾਈਂ, ਜੇ ਤੂੰ ਤਰਨੈ

ਜਦ ਵੀ ਕਦੇ ਸ਼ਹੀਦੀ ਦੇਣੀ ਪੈ ਜੇ ਤੈਨੂੰ
ਹੱਸ ਕੇ ਫਾਂਸੀ ਤੇ ਚੜ੍ਹ ਜਾਈਂ, ਜੇ ਤੂੰ ਤਰਨੈ

ਔਰਤ ਜ਼ਾਤ ਦੀ ਇੱਜ਼ਤ ਕਰਨੀ, ਸਿੱਖੀਂ 'ਮੀਤ'
ਧੀਆਂ ਤੇ ਨਾ ਹੱਥ ਉਠਾਈਂ, ਜੇ ਤੂੰ ਤਰਨੈ

*ਦਸ਼ਮੇਸ਼ ਨਗਰ, ਸੰਗਰੂਰ— ੧੪੮੦੦੧*
*ਮੋਬਾਈਲ -੯੪੬੩੩੨੯੮੩੯*

# ਯੂਨੀਕ ਹੋਮ-ਵਿਲੱਖਣ ਘਰ

*—ਹਰਬੀਰ ਭੰਨੋਆਣਾ*

ਨਿੱਤ ਵਾਂਗ ਨੌਨਿਹਾਲ ਸਿੰਘ ਜੀ ਭੰਨੋਆਣਾ ਜੀ ਨੂੰ ਦੇਸ਼ਭਗਤ ਯਾਦਗਾਰ ਹਾਲ ਲਿਜਾਣ ਵਾਸਤੇ ਆਏ। ਗੱਲ ਸ਼ਾਇਦ ੨੦੦੬ ਦੇ ਅਖੀਰਲੇ ਹਫ਼ਤੇ ਦੀ ਹੈ। ਉਹ ਕਹਿਣ ਲਗੇ, "ਅੱਜ ਮੈਂ ਮੈਂ ਸਿੱਧਾ ਦੇਸ਼ਭਗਤ ਹਾਲ ਨਹੀਂ ਜਾਣਾ, ਬਲਕਿ ਪਹਿਲਾਂ ਯੂਨੀਕ ਹੋਮ ਜਾਣਾ ਹੈ।" ਮੇਰੇ ਕੰਨ ਖੜੇ ਹੋ ਗਏ। "ਬਾਈ ਜੀ, ਮੈਨੂੰ ਵੀ ਨਾਲ ਲੈ ਚੱਲੋ", ਮੈਂ ਇੱਕਦਮ ਕਿਹਾ।

ਮਾਡਲ ਹਾਊਸ, ਜਲੰਧਰ ਦੀ ਛੋਟੀ ਜਿਹੀ ਗਲੀ ਵਿੱਚ ਇਕ ਘਰ, ਸਾਦ-ਮੁਰਾਦੀ ਅਤੇ ਅਦੁੱਤੀ ਦਿੱਖ ਵਾਲੀ ਬੀਬੀ ਪ੍ਰਕਾਸ਼ ਕੌਰ ਜੀ ਨੇ ਸਾਨੂੰ ਜੀ ਆਇਆ ਕਿਹਾ। ਗੱਲਬਾਤ ਸ਼ੁਰੂ ਹੋਣ 'ਤੇ ਪਤਾ ਲੱਗਾ ਕਿ ਇਸ ਘਰ ਵਿੱਚ ਵੱਖ-ਵੱਖ ਉਮਰ ਦੀਆਂ ੫੪ ਬੱਚੀਆਂ ਪਲ ਰਹੀਆਂ ਹਨ। ਉਨ੍ਹਾਂ ਵਿੱਚੋਂ ਦੋ ਵਿਆਹੀਆਂ ਗਈਆਂ ਹਨ ਅਤੇ ਦੋ ਦਾ ਪਹਿਲੀ ਜਨਵਰੀ ੨੦੦੭ ਨੂੰ ਵਿਆਹ ਹੋਣਾ ਹੈ। ਜ਼ਾਹਰ ਸੀ ਕਿ ਇੱਕੋ ਘਰ ਵਿੱਚ ੫੪ ਬੱਚੀਆਂ ਨਹੀਂ ਹੋ ਸਕਦੀਆਂ ਤੇ ਮੇਰੇ ਚੇਤੇ ਵਿੱਚ ਪਿਛਲੇ ੧੦-੧੧ ਸਾਲ ਪਹਿਲਾਂ ਵਾਲੀ ਗੱਲ ਤਾਜ਼ਾ ਹੋ ਗਈ, ਜਦੋਂ ਕਿਸੇ ਬੀਬੀ ਨੇ ਮਸੂਰੀ ਦੇ ਸਕੂਲ ਦੀ ਪ੍ਰਿੰਸੀਪਲ ਦੇ ਨਾਂਅ ਇੱਕ ਟਰੰਕ ਕਾਲ ਬੁੱਕ ਕਰਵਾਈ ਸੀ, ਜਿਹੜੀ ਤਿੰਨ ਦਿਨਾਂ ਦੀ ਮਿਹਨਤ ਪਿੱਛੋਂ ਮੈਂ ਲਗਾਈ ਤਾਂ ਪ੍ਰਿੰਸੀਪਲ ਨੇ ਬੱਚੀ ਨੂੰ ਸਕੂਲ 'ਚ ਦਾਖ਼ਲਾ ਦੇਣ ਤੋਂ ਅਸਮਰੱਥਾ ਜ਼ਾਹਿਰ ਕੀਤੀ। ਬੀਬੀ ਦੇ ਬੋਲਾਂ ਵਿੱਚ ਇੱਕ ਮਾਯੂਸੀ ਛਾ ਗਈ, ਜਿਸ ਨੇ ਮੈਨੂੰ ਝੰਜੋੜ ਦਿੱਤਾ। ਮੇਰੇ ਪੁੱਛਣ 'ਤੇ ਉਸ ਭੈਣ ਜੀ ਨੇ ਦੱਸਿਆ ਕਿ ਉਹ ਇਸ ਚੰਦਰੇ ਸਮਾਜ ਵੱਲੋਂ ਫਾਲਤੂ ਅਤੇ ਬੇਲੋੜੀਆਂ ਸਮਝ ਕੇ ਤ੍ਰਿਸਕਾਰੀਆਂ ਹੋਈਆਂ ਬੱਚੀਆਂ ਨੂੰ ਹਿੱਕ ਨਾਲ ਲਾ ਕੇ ਪਾਲਦੀ ਅਤੇ ਪੜ੍ਹਾਉਂਦੀ ਹੈ ਅਤੇ ਅਜਿਹੀ ਹੀ ਇੱਕ ਹੋਣਹਾਰ ਤੇ ਕਾਬਲ ਬੱਚੀ ਨੂੰ ਮਸੂਰੀ ਦੇ ਇੱਕ ਸਕੂਲ 'ਚ ਦਾਖ਼ਲ ਕਰਵਾਉਣ ਲਈ ਗੱਲ ਕਰ ਰਹੀ ਸੀ। ਅੱਜ ਦਸ ਸਾਲ ਬਾਅਦ ਉਸੇ ਭੈਣ ਜੀ ਦੇ ਦਰਸ਼ਨ ਕਰ ਕੇ ਮੇਰਾ ਮਨ ਅਤੇ ਸਿਰ ਉਨ੍ਹਾਂ ਅੱਗੇ ਝੁਕ ਗਿਆ। ਬੜੇ ਚਾਅ ਨਾਲ ਉਨ੍ਹਾਂ ਨੇ ਸਾਨੂੰ ਵਿਆਂਦੜ ਕੁੜੀਆਂ ਨੂੰ ਦੇਣ ਵਾਲੀਆਂ ਵਸਤਾਂ ਦਿਖਾਈਆਂ। ਮੈਂ ਸਹਿਜ ਸੁਭਾਅ ਕਹਿ ਬੈਠੀ, "ਏਨਾ ਕੁਝ ਤਾਂ ਮੈਂ ਆਪਣੀ ਧੀ ਦੇ ਵਿਆਹ ਵਿੱਚ ਵੀ ਨਹੀਂ ਦਿੱਤਾ।"

ਦੋ ਪਹਿਲਾਂ ਵਿਆਹੀਆਂ ਜਾ ਚੁੱਕੀਆਂ ਬੱਚੀਆਂ ਬੜੇ ਹੀ ਸਲੀਕੇ ਨਾਲ ਸਾਰਾ ਸਾਮਾਨ ਅਟੈਚੀਆਂ ਵਿੱਚ ਪਾ ਰਹੀਆਂ ਸਨ। ਇਕੋ ਮਾਂ ਦੇ ਪੇਟੋਂ ਜੰਮੀਆਂ ਵੀ ਸ਼ਾਇਦ ਇੱਕ-ਦੂਜੇ ਦਾ ਏਨਾ ਚਾਅ ਨਾ ਕਰਨ, ਜਿੰਨਾ ਉਹ ਵੱਖ-ਵੱਖ ਥਾਂਵਾਂ ਤੋਂ ਆਈਆਂ ਇਸ ਘਰ ਵਿੱਚ ਪਲ ਰਹੀਆਂ ਬੱਚੀਆਂ ਕਰ ਰਹੀਆਂ ਸਨ।

ਸਾਡੇ ਗੱਲਾਂ ਕਰਦਿਆਂ-ਕਰਦਿਆਂ ਵੱਖ-ਵੱਖ ਸਕੂਲਾਂ ਦੀਆਂ ਬੱਘੀਆਂ 'ਚੋਂ ਉੱਤਰ ਕੇ ਬੱਚੀਆਂ ਆਉਣੀਆਂ ਸ਼ੁਰੂ ਹੋ ਗਈਆਂ। ਸੇਂਟ ਜੋਜ਼ਫ਼, ਮਿੰਟਗੁਮਰੀ, ਪੀ ਏ ਪੀ ਵਿਚਲੇ ਡੀ ਏ ਵੀ ਆਦਿ ਸਕੂਲਾਂ 'ਚੋਂ ਪੜ੍ਹ ਕੇ ਆਈਆਂ ਹਸੂੰ-ਹਸੂੰ ਕਰਦੀਆਂ ਬੱਚੀਆਂ ਘਰ ਅੰਦਰ ਦਾਖ਼ਲ ਹੋਣ ਲੱਗੀਆਂ। ਵਾਪਸੀ 'ਤੇ ਨੌਨਿਹਾਲ ਸਿੰਘ ਜੀ ਪਾਸੋਂ ਇਸ ਵਿਲੱਖਣ ਘਰ, ਯੂਨੀਕ ਹੋਮ, ਬਾਰੇ ਹੋਰ ਜਾਣਕਾਰੀ ਮੰਗਣ' ਤੇ ਪਤਾਲੱਗਾ ਕਿ ਬੀਬੀ ਪ੍ਰਕਾਸ਼ ਕੌਰ, ਜੋਗੀ ਜੀ, ਪਟਿਆਲਾ ਔਪਟੀਕਲ ਵਾਲਿਆਂ ਦੇ ਮਾਤਾ ਜੀ ਤੇ ਨੌਨਿਹਾਲ ਸਿੰਘ ਤੇ ਅਜਿਹੇ ਹੀ ਹੋਰ ਕੁਝ ਸੁਹਿਰਦ ਲੋਕਾਂ ਵੱਲੋਂ ਇੱਕ ਟਰੱਸਟ ਬਣਾ ਕੇ ਇਹ ਸੇਵਾ ਆਰੰਭ ਕੀਤੀ ਗਈ ਸੀ।

ਸਮਾਂ ਬੀਤਿਆ। ਇੱਕ ਦਿਨ ਮੇਰੇ ਹੱਥਾਂ ਵਿੱਚ ਯੂਨੀਕ ਹੋਮ ਦਾ ਕਾਰਡ ਪੁੱਜਾ। ਬੁਲਾਵਾ ਸੀ ਕਿ ਇੱਥੇ ਪਲ ਰਹੀਆਂ ਸਮੂਹ ਬੱਚੀਆਂ ਦਾ ਸਾਂਝਾ ਜਨਮ ਦਿਨ ੨੪ ਅਪ੍ਰੈਲ ਨੂੰ ਮਨਾਇਆ ਜਾਣਾ ਹੈ, ਨਕੋਦਰ ਰੋਡ 'ਤੇ ਪੈਂਦੇ ਬਾਦਸ਼ਾਹਪੁਰ ਵਿਖੇ ਪੁੱਜਣ ਦੀ ਖੇਚਲ ਕਰਨਾ। ਮੇਰੇ ਲਈ ਭਾਵੇਂ ਮੁਸ਼ਕਲ ਸੀ, ਕਿਉਂਕਿ ਭੰਨੋਆਣਾ ਜੀ ਦੇ ਵੀਹ ਕੁ ਦਿਨ ਪਹਿਲਾਂ ਹੋਏ ਅਕਾਲ ਚਲਾਣੇ ਦੇ ਸਦਮੇ ਤੋਂ ਮੈਂ ਅਜੇ ਉੱਭਰ ਨਹੀਂ ਸੀ ਸਕੀ, ਪਰ ਮਨ ਪੱਕਾ ਕਰ ਕੇ ਮੈਂ ਨਿਸਚਿਤ ਦਿਨ ਤੇ ਨਿਸਚਿਤ ਸਥਾਨ 'ਤੇ ਜਦੋਂ ਟੈਂਪੂ 'ਚੋਂ ਉੱਤਰੀ ਤਾਂ ਨਾਲ ਬੈਠੀਆਂ ਸਵਾਰੀਆਂ ਕਹਿਣ ਲੱਗੀਆਂ, "ਇਥੇ ਕੋਈ ਵਿਆਹ ਲੱਗਦੈ।"

ਦਾਖ਼ਲ ਦੁਆਰ ਦੇ ਇੱਕ ਪਾਸੇ ਬਣੇ ਡੋਨੇਸ਼ਨ ਸੈਂਟਰ ਨੇ ਧਿਆਨ ਖਿੱਚਿਆ। ਲੋਕ ਆਪਣੀ ਸ਼ਰਧਾ ਅਤੇ ਸਮਰਥਾ ਅਨੁਸਾਰ ਲਿਆਂਦੇ ਤੋਹਫ਼ੇ ਅਤੇ ਮਾਇਕ ਸਹਾਇਤਾ ਜਮ੍ਹਾਂ ਕਰਵਾ ਰਹੇ ਸਨ। ਸਜੇ ਹੋਏ ਦੋ ਪੰਡਾਲਾਂ ਵਿੱਚੋਂ ਇੱਕ ਪੰਡਾਲ, ਜਿੱਥੇ ਸਟੇਜ ਸੀ, ਚਿੱਟੇ-ਦੁੱਧ ਕੱਪੜਿਆਂ ਵਿੱਚ ਬੀਬੀ ਪ੍ਰਕਾਸ਼

ਕੌਰ ਤੇਜ਼-ਕਦਮੀਂ ਇੱਧਰ-ਉੱਧਰ ਜਾ ਕੇ ਖ਼ੁਸ਼ੀ-ਖ਼ੁਸ਼ੀ ਆਏ ਮਹਿਮਾਨਾਂ ਦਾ ਸਵਾਗਤ ਕਰਨ ਵਿੱਚ ਰੁੱਝੇ ਹੋਏ ਸਨ। ਚਾਰੇ ਪਾਸੇ ਖ਼ੁਸ਼ੀ ਦਾ ਮਾਹੌਲ ਸੀ। ਮੈਨੂੰ ਬੰਨੋਆਣਾ ਜੀ ਦੀ ਯਾਦ ਆਈ। ਲੋਕਾਂ ਦੇ ਸਮੂਹ ਵਿੱਚ ਜਿਵੇਂ ਮੈਂ ਇਕੱਲੀ ਹੋ ਗਈ ਸਾਂ। ਮੇਰਾ ਮਨ ਭਰ ਆਇਆ ਤੇ ਮੈਂ ਅੱਗੇ ਵਧ ਕੇ ਬੀਬੀ ਜੀ ਨੂੰ ਮਿਲਣ ਦਾ ਹੀਆ ਨਾ ਕਰ ਸਕੀ ਤੇ ਚੁੱਪ-ਚੁਪੀਤੇ ਪਿੱਛੇ ਇੱਕ ਪਾਸੇ ਖ਼ਾਲੀ ਪਈ ਕੁਰਸੀ 'ਤੇ ਜਾ ਬੈਠੀ। ਪੰਡਾਲ ਖਚਾ-ਖਚ ਭਰਿਆ ਹੋਇਆ ਸੀ ਅਤੇ ਦੂਜੇ ਪੰਡਾਲ, ਜਿੱਥੇ ਖਾਣ-ਪੀਣ ਦਾ ਪ੍ਰਬੰਧ ਸੀ, ਵਿੱਚ ਵੀ ਮੇਲੇ ਵਰਗਾ ਮਾਹੌਲ ਸੀ, ਪਰ ਮੈਂ ਸ਼ਾਇਦ ਇੱਕ ਅਜੀਬ ਜਿਹੇ ਇਕੱਲੇਪਣ ਵਿੱਚ ਵਿਚਰ ਰਹੀ ਸਾਂ; ਇੱਕ ਅਜੀਬ ਜਿਹੇ ਖਲਾਅ ਦੇ ਅਹਿਸਾਸ ਨਾਲ।

ਸਮਾਗਮ ਸ਼ੁਰੂ ਹੋਇਆ। ਸਟੇਜ ਸਕੱਤਰ ਵਜੋਂ ਡਾਕਟਰ ਚੀਮਾ ਸਾਹਿਬ ਸੇਵਾ ਨਿਭਾਅ ਰਹੇ ਸਨ। ਅੰਧ ਵਿਦਿਆਲਿਆ, ਕੁਸ਼ਟ ਆਸ਼ਰਮ ਅਤੇ ਯੂਨੀਕ ਹੋਮ ਦੇ ਬੱਚਿਆਂ ਨੂੰ ਇੱਕ ਸਟੇਜ 'ਤੇ ਇਕੱਠੇ ਕਰਨ ਦਾ ਇਹ ਇੱਕ ਸਾਰਥਕ ਉਪਰਾਲਾ ਨਜ਼ਰ ਆ ਰਿਹਾ ਸੀ। ਭਾਵੇਂ ਉੱਥੇ ਉਸ ਸਮੇਂ ਕੋਈ ਮਾਸੂਮ ਕੁਦਰਤ ਦਾ ਲਿਤਾੜਿਆ ਸੀ, ਭਾਵੇਂ ਬਿਮਾਰੀ ਕਰਕੇ ਦੁਰਕਾਰਿਆ ਜਾਂ ਫੇਰ ਚੰਦਰੇ ਸਮਾਜ ਦਾ ਤ੍ਰਿਸਕਾਰਿਆ ਸੀ, ਪਰ ਯੂਨੀਕ ਹੋਮ ਦੇ ਵਿਹੜੇ ਵਿੱਚ ਇਹ ਸਾਰੀਆਂ ਹੀ ਮਾਸੂਮ ਜਿੰਦਾਂ ਸਨਮਾਨਿਤ ਸਨ।

ਸਮੂਹਿਕ ਜਨਮ ਦਿਨ ਦੇ ਇਸ ਉਤਸਵ ਵਿੱਚ ਰੰਗ-ਬਿਰੰਗੀਆਂ ਅਤੇ ਸਲੀਕੇਦਾਰ ਪੁਸ਼ਾਕਾਂ ਵਿੱਚ ਸਜੀਆਂ ਛੋਟੀਆਂ ਬੱਚੀਆਂ ਨੂੰ ਉਨ੍ਹਾਂ ਦੀਆਂ ਸਕੀਆਂ ਭੈਣਾਂ ਤੋਂ ਵੱਧ ਪਿਆਰ ਦੇ ਰਹੀਆਂ ਮੂੰਹ-ਬੋਲੀਆਂ ਯੂਨੀਕ ਹੋਮ ਦੀਆਂ ਭੈਣਾਂ ਨੇ ਆਪਣੀਆਂ ਗੋਦੀਆਂ ਵਿੱਚ ਇਸ ਤਰੀਕੇ ਨਾਲ ਚੁੱਕਿਆ ਹੋਇਆ ਸੀ ਕਿ ਮੰਨੋ ਜਿਵੇਂ ਬੂਟਿਆਂ ਨੇ ਆਪਣੀ ਬੁੱਕਲ ਵਿੱਚ ਫੁੱਲ ਸੰਭਾਲੇ ਹੋਣ।

ਮੇਰੀ ਮਮਤਾ ਦਾ ਵੇਗ ਵੀ ਵਹਿ ਤੁਰਿਆ ਤੇ ਹੈਰਾਨੀ ਹੋਈ ਉਨ੍ਹਾਂ ਮਾਵਾਂ 'ਤੇ, ਜੋ ਇਨ੍ਹਾਂ ਫੁੱਲਾਂ ਨੂੰ ਆਪਣੀਆਂ ਹਿੱਕਾਂ ਦਾ ਨਿੱਘ ਨਾ ਦੇ ਸਕੀਆਂ। ਮੈਨੂੰ ਆਪਣੇ ਅੰਦਰ ਕੁਝ ਪੈਦਾ ਹੁੰਦਾ ਜਾਪਿਆ, ਸ਼ਾਇਦ ਉਹ ਮੋਹ ਸੀ, ਜੋ ਇਨ੍ਹਾਂ ਖ਼ੂਬਸੂਰਤ ਤੇ ਹੋਣਹਾਰ ਬੱਚੀਆਂ 'ਤੇ ਨਿਛਾਵਰ ਹੋਣਾ ਚਾਹੁੰਦਾ ਸੀ, ਬਿਲਕੁੱਲ ਉਸੇ ਤਰ੍ਹਾਂ ਜਿਵੇਂ ਬੀਬੀ ਪ੍ਰਕਾਸ਼ ਕੌਰ ਦੀ ਮਮਤਾ ਇਨ੍ਹਾਂ ੫੪ ਬੱਚੀਆਂ 'ਤੇ ਹੁੰਦੀ ਰਹੀ ਹੈ।

ਲੋਕ ਵੀ ਮੇਰੇ ਵਾਂਗ ਸੋਚਦੇ ਨੇ। ਮੇਰਾ ਇਹ ਯਕੀਨ ਉਦੋਂ ਪੱਕਾ ਹੋਇਆ, ਜਦੋਂ ਡੋਨੇਸ਼ਨ ਕਾਊਂਟਰ 'ਤੇ ਮੈਂ ਉਸ ਟੈਂਪੂ ਵਾਲੇ ਡਰਾਈਵਰ ਨੂੰ ਡੋਨੇਸ਼ਨ ਦੀ ਪਰਚੀ ਕਟਵਾਉਂਦੇ ਵੇਖਿਆ, ਜੋ ਮੈਨੂੰ ਇਸ ਸਮਾਗਮ ਵਿੱਚ ਛੱਡ ਕੇ ਅੱਗੇ ਚਲਾ ਗਿਆ ਸੀ ਤੇ ਜਿਸ ਨੂੰ ਮੈਂ ਬੜੇ ਹੀ ਥੋੜ੍ਹੇ ਸ਼ਬਦਾਂ 'ਚ ਸਮਾਗਮ ਵਾਲੀ ਥਾਂ 'ਤੇ ਪੁੱਜਣ ਤੋਂ ਪਹਿਲਾਂ ਯੂਨੀਕ ਹੋਮ ਦਾ ਮੰਤਵ ਦੱਸਿਆ ਸੀ।

ਜਨਮ ਦਿਨ ਦਾ ਸਮਾਗਮ ਹੋਵੇ ਤੇ ਕੇਕ ਨਾ ਕੱਟਿਆ ਜਾਵੇ, ਇਹ ਭਲਾ ਕਿਵੇਂ ਹੋ ਸਕਦਾ ਸੀ! ਮੇਰਾ ਧਿਆਨ ਉਦੋਂ ਉੱਖੜਿਆ, ਜਦੋਂ ਮੇਰੇ ਨਾਲ ਬੈਠੇ ਬੱਚੇ ਨੇ ਪੰਡਾਲ ਵਿੱਚ ਲਿਆਂਦੇ ਵੱਡੇ ਕੇਕ ਨੂੰ ਵੇਖ ਕੇ ਉੱਚੀ ਦੇਣੀ ਕਿਹਾ ਕਿ ਇਹ ਕੇਕ ਹੈ ਜਾਂ ਬੱਸ! ਯੂਨੀਕ ਹੋਮ ਦੀਆਂ ਬੱਚੀਆਂ ਨੇ ਜਿਸ ਮਸਤੀ ਅਤੇ ਖ਼ੁਸ਼ੀ ਵਿੱਚ 'ਲੱਕੜੀ ਕੀ ਕਾਠੀ, ਕਾਠੀ ਪੇ ਘੋੜਾ...' ਗੀਤ ਗਾਇਆ, ਉਸ ਨੇ ਸਮਾਗਮ 'ਚ ਹਾਜ਼ਰ ਸੈਂਕੜੇ ਲੋਕਾਂ ਦਾ ਅਜਿਹਾ ਪਿਆਰ ਬਰਸਾਇਆ ਕਿ ਮੰਨੋ ਬੱਚੀਆਂ ਦੀ ਜ਼ਿੰਦਗੀ ਦੇ ਅਧੂਰੇਪਣ ਨੂੰ ਮੁਕੰਮਲ ਤੌਰ 'ਤੇ ਮੁਕਾ ਦਿੱਤਾ ਹੋਵੇ। ਸਹਿਗਲ ਪਾਰਟੀ ਦੇ ਜਨਮ ਦਿਨ ਦੇ ਗੀਤ ਨਾਲ ਸੰਪੂਰਨ ਹੋਏ ਇਸ ਸਮਾਗਮ ਨੇ ਨਾ ਸਿਰਫ਼ ਬੱਚਿਆਂ, ਬਲਕਿ ਸਾਡੇ ਜਿਹੇ ਬਜ਼ੁਰਗਾਂ ਦੇ ਮਨਾਂ ਅੰਦਰ ਵੀ ਇੱਕ ਜੀਵਨ ਚਿਣਗ ਫੂਕ ਦਿੱਤੀ।

ਮੇਰਾ ਯਕੀਨ ਹੋਰ ਪੱਕਾ ਹੋ ਗਿਆ ਕਿ ਬੀਬੀ ਪ੍ਰਕਾਸ਼ ਅਤੇ ਉਨ੍ਹਾਂ ਵਰਗੀਆਂ ਹੋਰ ਸ਼ਖ਼ਸੀਅਤਾਂ ਵੱਲੋਂ ਆਰੰਭੇ ਇਸ ਮਹਾਨ ਕਾਰਜ ਦੀ ਸਫ਼ਲਤਾ ਯਕੀਨੀ ਹੈ। ਕਰੀਬ ਢਾਈ ਏਕੜ ਦੇ ਰਕਬੇ ਵਿੱਚ ਉਸਾਰਿਆ ਜਾਣ ਵਾਲਾ ਇਹ ਨਵਾਂ ਯੂਨੀਕ ਹੋਮ ਸਿਰਫ਼ ਬੱਚੀਆਂ ਨੂੰ ਪਾਲਣ ਦਾ ਹੀ ਅਸਥਾਨ ਨਹੀਂ ਹੋਵੇਗਾ, ਬਲਕਿ ਉੱਥੇ ਉੱਸਰਨ ਵਾਲਾ ਇੱਕ ਵੱਖਰਾ ਬਲਾਕ ਇਨ੍ਹਾਂ ਬੱਚੀਆਂ ਦੇ ਵਿਆਹ ਉਪਰੰਤ ਉਨ੍ਹਾਂ ਦੇ ਪੇਕੇ ਘਰ ਦੀ ਜ਼ਿੰਮੇਵਾਰੀ ਵੀ ਪੂਰੀ ਕਰੇਗਾ, ਜਿੱਥੇ ਉਨ੍ਹਾਂ ਦੇ ਸਹੁਰੇ ਪਰਵਾਰ 'ਚੋਂ ਆਏ ਮਹਿਮਾਨਾਂ ਦਾ ਸਵਾਗਤ ਬਿਲਕੁੱਲ ਉਸੇ ਤਰ੍ਹਾਂ ਹੋਵੇਗਾ, ਜਿਵੇਂ ਉਹ ਕੁੜਮਾਂ ਦੇ ਘਰ ਆਏ ਹੋਣ।

ਸਾਨੂੰ ਅੱਜ ਲੋੜ ਹੈ ਅਜਿਹੀਆਂ ਪ੍ਰਕਾਸ਼ ਕੌਰਾਂ ਦੀ, ਜੋ ਲੜਕੀਆਂ ਦੀ ਘਟ ਰਹੀ ਜਨਮ ਦਰ 'ਤੇ ਸਰਕਾਰ ਵਾਂਗ ਕੋਰੀ ਕਾਗਜ਼ੀ ਫ਼ਿਕਰਮੰਦੀ ਨਾ ਵਿਖਾ ਕੇ ਠੋਸ ਕਦਮ ਚੁੱਕੇ ਜਾਣ ਦੀ ਦਿਸ਼ਾ ਵਿੱਚ ਕੰਮ ਕਰਨ। ਚਾਹੀਦਾ ਤਾਂ ਸਰਕਾਰ ਨੂੰ ਹੈ ਕਿ ਉਹ ਅਜਿਹੇ ਯੂਨੀਕ ਹੋਮ ਥਾਂ-ਥਾਂ ਸਥਾਪਤ ਕਰੇ। ਸ਼ਾਇਦ ਸਰਕਾਰ ਕੋਲ ਉਹ ਮਮਤਾ ਨਹੀਂ ਹੈ, ਜੋ ਸਮਾਜ ਦੀਆਂ ਪ੍ਰਕਾਸ਼ ਕੌਰਾਂ ਰੱਖਦੀਆਂ ਹਨ।

ਵਾਪਸੀ 'ਤੇ ਮੈਨੂੰ ਲੱਗਾ ਕਿ ਮੇਰੇ ਅੰਦਰ ਦਾ ਇੱਕਲਾਪਣ ਮੇਰਾ ਭੁਲੇਖਾ ਹੀ ਸੀ, ਪ੍ਰਕਾਸ਼ ਮੇਰੇ ਅੰਦਰ ਵੀ ਸੀ, ਜੋ ਉਮਰ ਦੇ ਸਾਥ ਦੌਰਾਨ ਬੰਨੋਆਣਾ ਜੀ ਨੇ ਮੇਰੇ ਅੰਦਰ ਪੈਦਾ ਕੀਤਾ ਸੀ।

ਕੂਕਾ ਸੰਗਰਾਮ ਦੀ ੧੫੧ ਵੀਂ ਵਰ੍ਹੇਗੰਢ ਨੂੰ ਸਮਰਪਿਤ

# ਮਾਸਟਰ ਅਬਦੁਲ ਮਜੀਦ

*—ਮਾਸਟਰ ਅਮਰੀਕ ਸਿੰਘ*

ਇਹ ਗੱਲ ੧੯੪੪-੪੫ ਦੀ ਹੋਵੇਗੀ। ਮੈਂ ਗੌਰਮਿੰਟ ਹਾਈ ਸਕੂਲ, ਗੁਜਰਾਂਵਾਲਾ (ਪਾਕਿਸਤਾਨ) ਵਿਚ ਪੜ੍ਹਦਾ ਸਾਂ ਜਿੱਥੇ ਮੈਂ ਪਿਛਲੇ ਸਾਲ ਹੀ ਜਾ ਕੇ ਆਇਆ ਹਾਂ। ਉਸ ਸਕੂਲ ਦੇ ਮੌਜੂਦਾ ਪ੍ਰਿੰਸੀਪਲ ਜੱਜਾ ਸਾਹਿਬ ਨੇ ਮੇਰਾ ਤੇ ਮੇਰੇ ਸਾਥੀਆਂ (ਸ. ਸਾਧੂ ਸਿੰਘ ਕਿਸਾਨ ਤੇ ਸ. ਬਲੀ ਸਿੰਘ) ਦਾ ਬਹੁਤ ਨਿੱਘਾ ਸੁਆਗਤ ਕੀਤਾ ਕਿਉਂਕਿ ਇਸ ਸਕੂਲ ਦਾ ੨੦੦ ਸਾਲਾ ਜਸ਼ਨ ਮਨਾਇਆ ਜਾ ਰਿਹਾ ਸੀ। ਇਹ ਸਕੂਲ ੧੮੦੬ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਸਰਦਾਰ ਮਹਾਂ ਸਿੰਘ ਦੇ ਨਾਂ ਤੇ ਖੋਲ੍ਹਿਆ ਗਿਆ ਸੀ।

ਇਕ ਦਿਨ ਸਾਡੀ ਕਲਾਸ ਵਿਚ ਤਾਰੀਖ (ਇਤਿਹਾਸ) ਦਾ ਪੀਰੀਅਡ ਲੱਗਾ ਹੋਇਆ ਸੀ। ਸਾਡੇ ਤਾਰੀਖ ਦੇ ਅਧਿਆਪਕ ਜਨਾਬ ਅਬਦੁਲ ਮਜੀਦ ਸਾਹਿਬ ਅੱਜ ਸਾਨੂੰ ੧੮੫੭ ਦੇ ਗ਼ਦਰ ਬਾਰੇ ਵਿਸਥਾਰ ਨਾਲ ਦੱਸ ਰਹੇ ਸਨ। ਅਸੀਂ ਜਿਸ ਨੂੰ ਆਜ਼ਾਦੀ ਦੀ ਪਹਿਲੀ ਲੜਾਈ ਮੰਨਦੇ ਹਾਂ। ਅੰਗਰੇਜ਼ ਦੇ ਜ਼ਮਾਨੇ ਇਸਨੂੰ ਗ਼ਦਰ ਕਹਿ ਕੇ ਯਾਦ ਕੀਤਾ ਜਾਂਦਾ ਸੀ।

ਮਾਸਟਰ ਜੀ ਦੱਸ ਰਹੇ ਹਨ, "ਹਿੰਦੁਸਤਾਨ ਦੇ ਲੋਕਾਂ ਨੇ ਅੰਗਰੇਜ਼ ਸਰਕਾਰ ਤੋਂ ਪਿੱਛਾ ਛੁਡਾਉਣ ਲਈ ਇਕ ਭਰਪੂਰ ਹੰਭਲਾ ਮਾਰਿਆ, ਪਰ ਅਫਸੋਸ ਕਿ ਗ਼ਦਾਰਾਂ ਦੀ ਗ਼ੱਦਾਰੀ ਕਰ ਕੇ ਇਹ ਹਮਲਾ ਨਾਕਾਮ ਸਾਬਤ ਹੋਇਆ।

ਓਸ ਵਕਤ ਮੁਗ਼ਲ ਸਰਕਾਰ ਦਾ ਆਖਰੀ ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਤਖਤ ਤੇ ਬੈਠਾ ਸੀ। ਇਹ ਬਾਦਸ਼ਾਹ ਫਕੀਰਾਨਾਂ ਤਬੀਅਤ ਵਾਲਾ ਇਕ ਸ਼ਾਇਰ ਸੀ।

"ਇਹ ਗ਼ਦਰ ਕਿੱਥੋਂ ਸ਼ੁਰੂ ਹੋਇਆ, ਮਾਸਟਰ ਜੀ?" ਇਕ ਮੁੰਡੇ ਨੇ ਪੁੱਛਿਆ।

"ਬੇਟਾ ਇਹ ਆਜ਼ਾਦੀ ਦੀ ਪਹਿਲੀ ਲੜਾਈ ਅਸਲ ਵਿਚ ਮੇਰਠ ਛਾਉਣੀ ਤੋਂ ਸ਼ੁਰੂ ਹੋਈ ਸੀ।" ਮਾਸਟਰ ਜੀ ਨੇ ਸਾਰਾ ਪਿਛੋਕੜ ਦਸਦਿਆਂ ਗੱਲ ਜਾਰੀ ਰੱਖੀ, "ਅੰਗਰੇਜ਼ਾਂ ਨੇ ਫੌਜੀਆਂ ਨੂੰ ਬੰਦੂਕਾਂ ਵਿਚ ਚਲਾਣ ਲਈ ਐਸੇ ਕਾਰਤੂਸ ਦਿੱਤੇ ਜਿੰਨ੍ਹਾਂ ਤੇ ਸ਼ੱਕ ਸੀ ਕਿ ਚਰਬੀ ਲੱਗੀ ਹੁੰਦੀ ਸੀ ਤੇ ਇਨ੍ਹਾਂ ਨੂੰ ਚਲਾਣ ਤੋਂ ਪਹਿਲਾਂ ਮੂੰਹ ਨਾਲ ਖੋਲ੍ਹਣਾ ਪੈਂਦਾ ਸੀ। ਹਿੰਦੂ ਤੇ ਮੁਸਲਮਾਨ ਸਿਪਾਹਿਆਂ ਨੂੰ ਇਹ ਸ਼ਕ ਪੈ ਗਿਆ ਕਿ ਇਨ੍ਹਾਂ ਕਾਰਤੂਸਾਂ ਤੇ ਲੱਗੀ ਚਰਬੀ ਗਊ ਤੇ ਸੂਰ ਦੀ ਹੈ ਤੇ ਅੰਗਰੇਜ਼ ਸਰਕਾਰ ਸਾਡਾ ਦੋਹਾਂ ਕੌਮਾਂ ਦਾ ਧਰਮ ਭਰਿਸ਼ਟ ਕਰਨ ਲਈ ਹੀ ਐਸੇ ਕਾਰਤੂਸ ਵਰਤ ਰਹੀ ਹੈ।

"ਸਿਪਾਹੀਆਂ ਨੇ ਉਹ ਚਰਬੀ ਵਾਲੇ ਕਾਰਤੂਸ ਵਰਤਨੋਂ ਇਨਕਾਰ ਕਰ ਦਿੱਤਾ। ਸਾਰੀ ਛਾਉਣੀ ਵਿਚਲੇ ਫੌਜੀ ਬੈਰਕਾਂ ਤੋਂ ਬਾਹਰ ਆ ਗਏ ਤੇ ਸਾਰੀ ਫੌਜ ਦਿੱਲੀ ਵੱਲ ਨੂੰ ਚੱਲ ਪਈ। ਬਦਕਿਸਮਤੀ ਨੂੰ ਇਸ ਜੋਸ਼ ਨੇ ਏਨਾ ਉਬਾਲਾ ਖਾਧਾ ਕਿ ਨੀਯਤ ਤਾਰੀਖ ਤੋਂ ਪਹਿਲਾਂ ਹੀ ਬਗ਼ਾਵਤ ਭੜਕ ਉੱਠੀ।

ਮਾਸਟਰ ਜੀ ਭਾਵੁਕ ਹੋ ਕੇ ਇਹ ਸਭ ਕੁਝ ਵਿਸਥਾਰ ਨਾਲ ਦੱਸ ਰਹੇ ਸਨ ਤੇ ਸਾਰੇ ਤਾਲਿਬ ਇਲਮ ਵਿਦਿਆਰਥੀ ਬੜੇ ਧਿਆਨ ਨਾਲ ਸਭ ਕੁਝ ਸੁਣ ਰਹੇ ਸਨ।

"ਬੱਚਿਓ, ਬੜੀ ਬਹਾਦਰੀ ਨਾਲ ਬਾਗੀ ਫੌਜਾਂ ਲੜੀਆਂ, ਪਰ ਅੰਗਰੇਜ਼ ਦੀ ਮੱਸਿਆ ਵਰਗੀ ਕਾਲੀ ਰਾਤ ਵਿਚ ਜੁਗਨੂੰ ਦੀ ਰੋਸ਼ਨੀ ਨਗੂਣੀ ਸਾਬਤ ਹੋ ਰਹੀ ਸੀ। ਦਿੱਲੀ ਆ ਕੇ ਲਾਲ ਕਿਲੇ ਤੇ ਫੌਜਾਂ ਨੇ ਕਬਜ਼ਾ ਕਰ ਲਿਆ ਤੇ ਬਹਾਦਰ ਸ਼ਾਹ ਜ਼ਫਰ ਨੂੰ ਦਿੱਲੀ ਦੇ ਤਖਤ ਤੇ ਮੁੜ ਬਿਠਾ ਕੇ ਸ਼ਹਿਨਸ਼ਾਹਿ-ਹਿੰਦ ਦਾ ਐਲਾਨ ਕਰ ਦਿੱਤਾ।"

ਮਾਸਟਰ ਜੀ ਇਹ ਦੱਸ ਹੀ ਰਹੇ ਸਨ ਕਿ ਘੰਟੀ ਵੱਜ ਗਈ। ਅਗਲਾ ਪੀਰੀਅਡ ਸਾਡਾ ਇੰਗਲਿਸ਼ ਦਾ ਸੀ, ਜੋ ਢੀਂਗੜਾ ਸਾਹਿਬ ਦਾ ਸੀ ਤੇ ਉਹ ਛੁੱਟੀ ਤੇ ਸਨ। ਸੋ ਇਹ ਪੀਰੀਅਡ ਸਾਡੇ ਹੈਡ ਮਾਸਟਰ ਸਾਹਿਬ ਸ. ਹਰਨਾਮ ਸਿੰਘ ਬਾਜਵਾ ਨੇ ਲਾਣਾ ਸੀ, ਜੋ ਬੜੇ ਸਖ਼ਤ ਕਿਸਮ ਦੇ ਵਿਅਕਤੀ ਸਨ। ਅਸੀਂ ਸਾਰੇ ਸਿਮਟ ਕੇ ਬਹਿ ਗਏ।

"ਅੱਛਾ ਅਜ਼ੀਜ਼ੋ, ਬਾਕੀ ਕਲ੍ਹ ਨੂੰ ਦਸਾਂਗੇ।" ਇਹ ਕਹਿੰਦੇ ਹੋਏ ਮਾਸਟਰ ਜੀ ਕਮਰੇ ਤੋਂ ਬਾਹਰ ਚਲੇ ਗਏ।

ਹੈਡ ਮਾਸਟਰ ਸਾਹਿਬ ਨੇ ਆਉਂਦੇ ਸਾਰ ਅੰਗਰੇਜ਼ੀ ਵਿਚ ਪੁੱਛਿਆ, "ਬੁਆਇਜ਼! ਵਟ ਆਰ ਯੂ ਥਿੰਕਿੰਗ ਐਟ ਦਿਸ ਮੋਮੈਂਟ?" ਸਾਰੇ ਬੱਚੇ ਚੁੱਪ ਸਨ। ਉਹਨਾਂ ਦੀ ਭਰਵੀ ਆਵਾਜ਼ ਸੁਣ ਕੇ ਸਾਰੀ ਕਲਾਸ ਜਿਵੇਂ ਸਹਿਮ ਜਹੀ ਗਈ।

ਆਖਿਰ ਬਾਜਵਾ ਸਾਹਿਬ ਨੇ ਪੰਜਵੇਂ ਡੈਸਕ ਤੇ ਬੈਠੇ ਮੇਰੇ ਵੱਲ ਇਸ਼ਾਰਾ ਕਰ ਕੇ ਕਿਹਾ, "ਤੂੰ ਦੱਸ ਓਏ ਨਾਮਧਾਰੀਆ, ਐਸ ਵੇਲੇ ਕੀਹ ਸੋਚ ਰਿਹਾ ਏਂ।"

ਮੈਂ ਛੱਤ ਵੱਲ ਵੇਖ ਰਿਹਾ ਸਾਂ, ਉਭੜਵਾਹੇ ਖੜ੍ਹਾ ਹੋ ਗਿਆ ਤੇ ਡਰਦੇ ਡਰਦੇ ਆਖਿਆ, "ਜਨਾਬ, ਮੈਂ ਸੋਚ ਰਿਹਾ ਸਾਂ ਜੇ ਗ਼ਦਾਰ ੧੮੫੭ ਵਿਚ ਆਜ਼ਾਦੀ ਦੀ ਜੰਗ ਵੇਲੇ ਗ਼ਦਾਰੀ ਨਾ ਕਰਦੇ ਤਾਂ ਅੱਜ ਸਾਡਾ ਦੇਸ਼ ਕਦੋਂ ਦਾ ਆਜ਼ਾਦ ਹੋ ਗਿਆ ਹੁੰਦਾ।"

ਹੈਰਾਨ ਹੋ ਕੇ ਬਾਜਵਾ ਸਾਹਿਬ ਕੜਕੇ, "ਓਏ ਅੰਗਰੇਜ਼ ਦੇ ਰਾਜ ਵਿਚ ਤੂੰ ਆਜ਼ਾਦੀ ਦੀਆਂ ਗੱਲਾਂ ਕਰ ਰਿਹਾ ਏਂ। ਕੌਣ ਗ਼ਦਾਰ ਤੇ ਕਿਹੜੀ ਆਜ਼ਾਦੀ ਦੀ ਜੰਗ, ਪਹਿਲਾ ਪੀਰੀਅਡ ਕਿਸਦਾ ਸੀ?

ਮੇਰੇ ਤੋਂ ਅੱਗੇ ਬੈਠੇ ਅਨੋਖ ਸਿੰਘ ਵੱਲ ਉਹਨਾਂ ਇਸ਼ਾਰਾ ਕੀਤਾ, "ਜੀ.....ਜੀ, ਜਨਾਬ ਅਬਦੁਲ ਮਜੀਦ ਸਾਹਿਬ ਦਾ ਸੀ ਤੇ ਉਹ ਸਾਨੂੰ ੧੮੫੭ ਦੇ ਗ਼ਦਰ ਬਾਰੇ ਦੱਸ ਰਹੇ ਸਨ।" ਅਨੋਖ ਸਿੰਘ ਨੇ ਡਰਦਿਆਂ ਹੋਇਆਂ ਕਿਹਾ, "ਉਹਨਾਂ ਹੀ ਦੱਸਿਆ ਸੀ ਕਿ ਉਹ ਗ਼ਦਰ ਨਹੀਂ ਸੀ ਬਲਕਿ ਆਜ਼ਾਦੀ ਦੀ ਪਹਿਲੀ ਜੰਗ ਸੀ।

"ਹੂੰ....ਇਹਨਾਂ ਨੂੰ ਅੱਗੇ ਵੀ ਕਈ ਵੇਰਾਂ ਝਿੜਕਾਂ ਮਿਲੀਆਂ ਨੇ ਬੱਚਿਆਂ ਨੂੰ ਐਕਸਪਲਾਇਟ ਨਾ ਕਰਿਆ ਕਰੋ, ਪਰ ਜਦੋਂ ਵੀ ਉਹ ੧੮੫੭ ਦੇ ਗ਼ਦਰ ਬਾਰੇ ਦੱਸਦੇ ਨੇ, ਕਲਾਸ ਸਾਰੀ ਦੀ ਸਾਰੀ ਕੁਝ ਹੋਰ ਦਾ ਹੋਰ ਹੀ ਸੋਚਣ ਲੱਗ ਪੈਂਦੀ ਏ।" ਕੁਝ ਸੋਚ ਕੇ "...ਗੱਲ ਤਾਂ ਉਹ ਠੀਕ ਹੀ ਕਹਿੰਦੇ ਨੇ ਪਰ ਅਸੀਂ ਅੰਗਰੇਜ਼ ਸਰਕਾਰ ਦੇ ਨੌਕਰ ਹਾਂ, ਸਾਨੂੰ ਜ਼ਰਾ ਬੱਚ ਕੇ ਹੀ ਰਹਿਣਾ ਚਾਹੀਦਾ ਹੈ।" ਇਹ ਕਹਿੰਦੇ ਹੋਏ ਉਹਨਾਂ ਆਪਣੇ ਸਬਜੈਕਟ ਵੱਲ ਧਿਆਨ ਦੇਣਾ ਸ਼ੁਰੂ ਕਰ ਦਿੱਤਾ।

ਦੂਸਰੇ ਦਿਨ ਘੰਟੀ ਤਾਂ ਸਾਡੀ ਜੁਗਰਾਫੀਏ ਦੀ ਸੀ ਪਰ ਮਾਸਟਰ ਅਬਦੁਲ ਮਜੀਦ ਸਾਹਿਬ ਨੇ ਕਲ੍ਹ ਵਾਲਾ ਟਾਪਿਕ ਹੀ ਛੇੜ ਲਿਆ। ਉਹਨਾਂ ਨੇ ਸ਼ੁਰੂ ਤੋਂ ਲੈ ਕੇ ਅਖੀਰ ਤੱਕ ਆਜ਼ਾਦੀ ਦੀ ਏਸ ਜੰਗ ਬਾਰੇ ਵਿਸਥਾਰ ਨਾਲ ਦੱਸਿਆ ਕਿਵੇਂ ਅੰਗਰੇਜ਼ਾਂ ਨੇ ਗ਼ਦਾਰਾਂ ਦੀ ਮਦਦ ਨਾਲ ਏਹ ਜੰਗ ਜਿੱਤੀ। ਹਾਰੇ ਹੋਏ ਬਹਾਦਰ ਫੌਜੀਆਂ ਨੂੰ ਕਿਵੇਂ ਤਸੀਹੇ ਦੇ ਕੇ ਮਾਰਿਆ ਗਿਆ। ਮੁਗਲ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਦੇ ਪੁੱਤਰ ਨੂੰ ਉਸਦੀਆਂ ਅੱਖਾਂ ਦੇ ਸਾਹਮਣੇ ਕਤਲ ਕੀਤਾ ਗਿਆ ਤੇ ਉਹਨੂੰ ਗਰਿਫਤਾਰ ਕਰਕੇ ਜਲਾਵਤਨ ਕਰ ਦਿੱਤਾ ਗਿਆ। ਸਾਰੇ ਦੇਸ਼ ਵਿਚ ਹਾਹਾਕਾਰ ਮੱਚ ਗਈ। ਦੇਸ਼ ਆਜ਼ਾਦ ਹੁੰਦਾ ਹੁੰਦਾ ਫੇਰ ਗੁਲਾਮੀ ਦੀ ਡੂੰਘੀ ਖੱਡ ਵਿਚ ਜਾ ਡਿੱਗਾ।

ਮਾਸਟਰ ਜੀ ਦਾ ਚਿਹਰਾ ਜਿਹੜਾ ਦਗ ਦਗ ਕਰਦਾ ਹੁੰਦਾ ਸੀ, ਅੱਜ ਪੀਲਾਪੇ ਗਿਆ। ਜਾਪਦਾ ਸੀ, ਜਿਵੇਂ ਆਜ਼ਾਦੀ ਦੀ ਜੰਗ ਹੁਣੇ ਹੀ ਹਾਰੀ ਗਈ ਹੋਵੇ ਤੇ ਲੋਕਾਂ ਨੂੰ ਮਰਦਿਆਂ ਤਸੀਹੇ ਸਹਿੰਦਿਆਂ ਉਹਨਾਂ ਹੁਣੇ ਹੀ ਵੇਖਿਆ ਹੋਵੇ।

ਸਾਰੀ ਜਮਾਤ ਇਹ ਵਾਰਤਾ ਸੁਣ ਕੇ ਸੁੰਨ ਮੁੰਨ ਹੋਈ ਮਾਸਟਰ ਜੀ ਦੇ ਚਿਹਰੇ ਵੱਲ ਵੇਖ ਰਹੀ ਸੀ।

ਘੰਟੀ ਵੱਜਣ ਵਾਲੀ ਸੀ, ਮਾਸਟਰ ਜੀ ਕਹਿ ਰਹੇ ਸਨ, "ਬੱਚਿਓ ਕੱਲ੍ਹ ਨੂੰ ਤੁਸਾਂ ਦੱਸਣਾ ਏਂ, ਆਪ ਸੋਚ ਕੇ ਕਿ ਏਸ ਜੰਗੇ-ਆਜ਼ਾਦੀ ਤੋਂ ਬਾਅਦ ਭਾਰਤ ਦੀ ਕੀ ਹਾਲਤ ਹੋਈ?" ਇਹ ਕਹਿ ਹੀ ਰਹੇ ਸਨ ਕਿ ਘੰਟੀ ਵੱਜ ਗਈ।

ਘੰਟੀਆਂ ਵੱਜਣੀਆਂ ਪੰਜ ਸਨ, ਪਰ ਵੱਜ ਛੇ ਗਈਆਂ। ਸਾਡੇ ਬੁੱਢੜੇ ਚਪੜਾਸੀ ਪਹਾੜੀਏ ਸਾਬਰ ਸਿੰਘ ਨੂੰ ਕਈ ਵੇਰਾਂ ਭੁਲੇਖਾ ਲੱਗ ਜਾਂਦਾ ਤੇ ਉਹ ਘੰਟੀਆਂ ਘੱਟ-ਵੱਧ ਵਜਾ ਦੇਂਦਾ ਹੁੰਦਾ ਸੀ। ਭੁਲੇਖੇ ਦਾ ਪਤਾ ਲੱਗਣ ਤੇ ਫੇਰ ਮੁੱਢੋਂ ਲੱਗ ਪੈਂਦਾ। ਅੱਜ ਵੀ ਏਸੇ ਤਰ੍ਹਾਂ ਹੀ ਹੋਇਆ, ਉਸ ਨੇ ਫੇਰ ਮੁੱਢੋਂ ਸ਼ੁਰੂ ਕਰਕੇ ਪੰਜ ਘੰਟੀਆਂ ਵਜਾਈਆਂ ਬੜੇ ਜ਼ੋਰ ਨਾਲ।"

ਅੱਜ ਸਾਡੇ ਅੰਗਰੇਜ਼ੀ ਦੇ ਮਾਸਟਰ ਮਿ: ਵੀ. ਐਨ. ਢੀਂਗੜਾ ਸਾਹਿਬ ਆ ਗਏ ਸਨ। ਅਸੀਂ ਸਾਰੇ ਚੁੱਪ ਚਾਪ ਬੈਠੇ ਸਾਂ, ਸਾਡੇ ਸਭ ਦੇ ਚਿਹਰੇ ਉੱਤਰੇ ਪਏ ਸਨ, ਸਾਰੀ ਕਲਾਸ ਵਿਚ ਜਿਵੇਂ ਉਦਾਸੀ ਦਾ ਰਾਜ ਸੀ।

"ਕੀ ਗੱਲ ਏ ਬਈ ਅੱਜ ਕਲਾਸ ਏਨੀ ਚੁੱਪ ਤੇ ਉਦਾਸ ਕਿਉਂ ਏ। ਵਾਈ੍ ਆਲ ਦੀ ਕਲਾਸ ਇਜ਼ ਸੋ ਸੈਡ" ਢੀਂਗੜਾ ਸਾਹਿਬ ਨੇ ਪਹਿਲੀ ਗੱਲ ਨੂੰ ਦੋਬਾਰਾ ਅੰਗਰੇਜ਼ੀ ਵਿਚ ਆਖ ਕੇ ਮੇਜ਼ ਨੂੰ ਥਪਥਪਾਇਆ।

"ਜਨਾਬ ਅੱਜ ਤਾਰੀਖ ਵਾਲੇ ਮਾਸਟਰ ਜੀ ਨੇ ਪਹਿਲੀ ਜੰਗੇ-ਆਜ਼ਾਦੀ ਦੀ ਸ਼ਿਕਸਤ ਨੂੰ ਏਸ ਤਰਾਂ ਬਿਆਨ ਕੀਤਾ ਕਿ ਅਸੀਂ ਸਾਰੇ ਬਹੁਤ ਗ਼ਮਗੀਨ ਹੋ ਗਏ ਹਾਂ। ਗ਼ਦਾਰਾਂ ਆਜ਼ਾਦੀ ਲਈ ਲੜ ਰਹੇ ਲੋਕਾਂ ਨਾਲ ਐਸਾ ਧਰੋਹ ਕਮਾਇਆ ਕਿ ਸਾਡਾ ਦੇਸ਼ ਫੇਰ ਸੌ ਸਾਲਾਂ ਲਈ ਗੁਲਾਮ ਹੋ ਗਿਆ।"

ਸਾਡਾ ਮਾਨੀਟਰ ਅਨੋਖ ਸਿੰਘ ਇਕੋ ਸਾਹੇ ਹੀ ਸਭ ਕੁਝ ਕਹਿ ਗਿਆ।

"ਓਏ ਪੁੱਤਰੋ! (ਉਹ ਆਮ ਤੌਰ ਤੇ ਸਾਰੇ ਵਿਦਿਆਰਥੀਆਂ ਨੂੰ ਪੁੱਤਰ ਕਹਿ ਕੇ ਹੀ ਸੱਦਦੇ ਸਨ) ਮੁੜ ਕੇ ਨਾ ਏਸ ਆਜ਼ਾਦੀ ਦਾ ਐਸਾ ਨਾਮ ਲਿਆ ਜੇ ਮਾਰੇ ਜਾਓਗੇ ਨਾਲ ਅਸ੍ਹੀਂ ਵੀ।" ਮਾਸਟਰ ਜੀ ਨਾਲੇ ਕਹਿ ਰਹੇ ਸਨ ਨਾਲੇ ਬਾਹਰ ਦੇਖ ਰਹੇ ਸਨ ਮਤੇ ਕੋਈ ਸੁਣ ਨਾ ਰਿਹਾ ਹੋਵੇ।

ਦੂਸਰੇ ਦਿਨ ਜਦੋਂ ਸਾਡਾ ਪੀਰੀਅਡ ਮਾ. ਅਬਦੁਲ ਮਜੀਦ ਸਾਹਿਬ ਦਾ ਆਇਆ ਤਾਂ ਸਭ ਤੋਂ ਪਹਿਲਾਂ ਮੇਰੇ ਤੇ ਸੁਆਲ ਕੀਤਾ ਗਿਆ :-

"ਦੱਸ ਬਈ ਅਮਰੀਕ ਸਿੰਘ ਆਜ਼ਾਦੀ ਦੀ ਜੰਗ ਤੋਂ ਬਾਦ ਹਿੰਦੁਸਤਾਨ ਦੀ ਕੀ ਹਾਲਤ ਹੋਈ?"

"ਜਨਾਬ! (ਓਦੋਂ ਅਸੀਂ ਆਪਣੇ ਅਧਿਆਪਕਾਂ ਨੂੰ "ਸਰ" ਨਹੀਂ ਸੀ ਕਹਿੰਦੇ, ਜਨਾਬ ਕਹਿ ਕੇ ਹੀ ਸੰਬੋਧਨ ਕਰਦੇ ਸਾਂ) ਜਦੋਂ ਇਹ ਆਜ਼ਾਦੀ ਦੀ ਪਹਿਲੀ ਜੰਗ ਫੇਲ੍ਹ ਹੋ ਗਈ। ਚਾਰੇ ਪਾਸੇ ਅੰਗਰੇਜ਼ ਸਰਕਾਰ ਨੇ ਡੰਡੇ ਦੇ ਜ਼ੋਰ ਤੇ ਆਪਣਾ ਤਸਲੱਤ ਜਮਾ ਲਿਆ। ਜਦੋਂ ਆਜ਼ਾਦੀ ਦਾ ਨਾਂ ਲੈਣਾ ਵੀ ਮੌਤ ਨੂੰ ਮਾਸੀ ਆਖਣ ਵਾਲੀ ਗੱਲ ਸੀ ਤਾਂ ਓਸੇ ਸਾਲ ਹੀ ੧੮੫੭ ਦੀ ਵਸਾਖੀ ਭਾਵ ੧੩ ਅਪ੍ਰੈਲ ਨੂੰ ਪੰਜਾਬ ਵਿਚ ਇਕ ਹੋਰ ਆਜ਼ਾਦੀ ਦੀ ਜੰਗ ਦਾ ਐਲਾਨ ਹੋ ਗਿਆ ਸੀ।"

"ਕਿਹੜੀ ਜੰਗੇ-ਆਜ਼ਾਦੀ, ਪਿਆਰੇ! ਕੈਸਾ ਐਲਾਨ! ਤੂੰ ਕਿੱਥੋਂ ਇਹ ਪੜ੍ਹ ਜਾਂ ਸੁਣ ਕੇ ਆਇਆ ਏਂ?"

"ਜੀ ਸਾਡੇ ਘਰ ਵਿਚ ਇਕ ਪੰਜਾਬੀ ਦਾ ਹਫਤੇਵਾਰ ਅਖਬਾਰ ਆਉਂਦਾ ਏ, ਓਸ ਵਿਚੋਂ ਮੈਂ ਰਾਤ ਹੀ ਪੜ੍ਹਿਆ ਸੀ।"

ਹੈਰਾਨ ਹੋਕੇ ਮਾਸਟਰ ਜੀ ਨੇ ਪੁੱਛਿਆ" ਕੀਹ ਨਾਂ ਏ ਓਸ ਅਖਬਾਰ ਦਾ, ਜੋ ਅੰਗਰੇਜ਼ ਦੇ ਰਾਜ ਵਿਚ ਆਜ਼ਾਦੀ ਦੀ ਨਵੀਂ

ਜੰਗ ਬਾਰੇ ਲਿਖ ਤੇ ਛਾਪ ਰਿਹਾ ਏ।"

"ਜਨਾਬ ਉਹ ਅਖਬਾਰ, "ਸਤਿਜੁਗ" ਏ ਜੋ ੧੯੨੦ ਤੋਂ ਲਗਾਤਾਰ ਅੰਗਰੇਜ਼ ਸਰਕਾਰ ਦੇ ਹਿੰਦ ਵਾਸੀਆਂ ਤੇ ਹੋ ਰਹੇ ਜ਼ੁਲਮਾਂ ਦਾ ਭਾਂਡਾ ਫੋੜ ਰਿਹਾ ਏ।"

"ਹੱਦ ਹੋ ਗਈ, ਕੋਈ ਉਸਨੂੰ ਪੁੱਛਣ ਵਾਲਾ ਨਹੀਂ? ਅੱਜ ਜਦੋਂ ਕਿ ਅੰਗਰੇਜ਼ ਦੇ ਖਿਲਾਫ ਉੱਚੀ ਸਾਹ ਲੈਣਾ ਵੀ ਗੁਨਾਹੇ-ਅਜ਼ੀਮ ਸਮਝਿਆ ਜਾਂਦਾ ਏ। ਕੌਣ ਏ ਉਸ ਦਾ ਐਡੀਟਰ ਜੋ ਜ਼ਾਲਮ ਹਕੂਮਤ ਦੇ ਖਿਲਾਫ ਏਨੀ ਦਲੇਰੀ ਨਾਲ ਲਿਖ ਤੇ ਛਾਪ ਰਿਹਾ ਏ?"

"ਅੱਜ ਕਲ "ਸਤਿਜੁਗ" ਹਫਤੇਵਾਰ ਅਖਬਾਰ ਦਾ ਐਡੀਟਰ ਸੰਤ ਇੰਦਰ ਸਿੰਘ ਚਕਰਵਰਤੀ ਏ।" ਹੁਣ ਤੋਂ ਪਹਿਲਾਂ ਇਹ ਅਖਬਾਰ ਦੋ ਵਾਰ ਸਮੇਤ ਛਾਪੇਖਾਨੇ ਜ਼ਬਤ ਹੋ ਚੁੱਕੀ ਏ।"

ਮਾਸਟਰ ਜੀ ਨੇ ਹੈਰਾਨ ਹੁੰਦਿਆਂ ਪੁਛਿਆ, "ਅੱਛਾ! ਤੇ ਜ਼ਬਤ ਹੋਈ ਅਖਬਾਰ ਦੀ ਕੋਈ ਕਾਪੀ ਤੇਰੇ ਪਾਸ ਜੇ ਹੈ ਤਾਂ ਕਲ੍ਹ ਨੂੰ ਲੈ ਕੇ ਆਈਂ ਪਰ ਜ਼ਰਾ ਲੁਕਾ ਕੇ ਲਿਆਈਂ ਬੇਟਾ, ਬਾਬੇ ਵਾਰਸ ਸ਼ਾਹ ਨੇ ਕਿਆ ਖੂਬ ਆਖਿਆ ਏ, "ਵਾਰਸਸ਼ਾਹ ਲੁਕਾਈਏ ਜਗ ਕੋਲੋਂ, ਭਾਵੇਂ ਆਪਣਾ ਹੀ ਗੁੜ ਖਾਈਏ ਜੀ।"

"ਜਨਾਬ ਉਹ ਤਾਂ ਗੁਰਮੁਖੀ ਲਿਖਾਈ ਵਿਚ ਛਪਦੀ ਏ" ਮੈਂ ਅਰਜ਼ ਕੀਤੀ।

"ਕੋਈ ਗੱਲ ਨਹੀਂ ਬੇਟੇ ਮੈਂ ਗੁਰਮੁਖੀ ਅੱਛੀ ਤਰਾਂ ਪੜ੍ਹ ਲੈਨਾ ਹਾਂ। ਸਾਡੇ ਪਿੰਡ ਦੇ ਗੁਰਦੁਆਰੇ ਦੇ ਗ੍ਰੰਥੀ ਤੋਂ ਮੈਂ ਗੁਰਮੁਖੀ ਅੱਖਰ ਸਿੱਖ ਗਿਆ ਸਾਂ। ਸਾਡਾ ਸਾਰਾ ਪਿੰਡ ਸਿੱਖਾਂ ਦਾ ਸੀ" ਏਸ ਕਰਕੇ ਮੇਰੇ ਤੇ ਸਿੱਖ ਇਤਿਹਾਸ ਦਾ ਕਾਫੀ ਅਸਰ ਏ। ਪਿੰਡ ਆਹ ਨਾਲ ਹੀ ਘਰਜਾਖ ਹੈ।"

ਮਾਸਟਰ ਜੀ ਨੇ ਏਸ ਬਹਾਨੇ ਅਪਣਾ ਪਿਛੋਕੜ ਹੀ ਦੱਸ ਦਿੱਤਾ। "ਪਿਆਰੇ ਤਾਲਿਬ ਇਲਮੋਂ! ਮੇਰੇ ਮਾਪੇ ਛੋਟੇ ਹੁੰਦਿਆਂ ਹੀ ਅੱਲਾ ਮੀਆਂ ਨੂੰ ਪਿਆਰੇ ਹੋ ਗਏ ਸਨ। ਸਾਡੇ ਗਵਾਂਢੀ (ਖੁਦਾ ਉਹਨਾਂ ਨੂੰ ਜੰਨਤ ਅਤਾ ਫ਼ਰਮਾਏ, ਆਮੀਨ) ਸ. ਪਰਤਾਪ ਸਿੰਘ ਹੁਰਾਂ ਹੀ ਪਹਿਲੀ ਤੋਂ ਬੀ. ਏ ਤੱਕ ਪੜ੍ਹਾਇਆ ਹੀ ਨਹੀਂ ਏਸ ਨੌਕਰੀ ਤੇ ਵੀ ਲੁਆਇਆ। ਕੀ ਦੱਸਾਂ ਬੜੇ ਮਿਹਰਬਾਨ ਸਨ। ਉਨ੍ਹਾਂ ਮੇਰਾ ਕੱਪੜਾ ਲੱਤਾ ਖਾਧ ਖੁਰਾਕ ਦਾ ਖਰਚਾ ਓਹ ਹੀ ਬਰਦਾਸ਼ਤ ਕਰਦੇ ਰਹੇ। ਨੌਕਰੀ ਲੱਗਣ ਤੱਕ, ਮੇਰਾ ਹੀ ਨਹੀਂ ਮੇਰੀ ਅੰਮੀ ਤੇ ਮੇਰੀ ਹਮਸ਼ੀਰਾ (ਭੈਣ) ਦਾ ਵੀ ਖ਼ਰਚਾ ਉਹੀ ਦੇਂਦੇ ਰਹੇ ਤੇ ਮੇਰੀ ਹਮਸ਼ੀਰਾ ਦਾ ਵਿਆਹ ਵੀ ਉਹਨਾਂ ਹੀ ਆਪਣੇ ਖਰਚੇ ਤੇ ਕੀਤਾ।"

ਮਾਸਟਰ ਜੀ ਭਾਵੁਕ ਹੋ ਗਏ ਸਨ, "ਹਾਂ ਬੇਟਾ ਕਲ੍ਹ ਨੂੰ ਅਖ਼ਬਾਰ ਜ਼ਰੂਰ ਲੈ ਕੇ ਆਵੀਂ। "ਨਾਮਧਾਰੀ" ਲਫਜ਼ ਤਾਂ ਪਹਿਲਾਂ ਵੀ ਸੁਣਿਆ ਹੋਇਆ, ਪਰ ਕਿਸੇ ਤਾਰੀਖ ਦੀ ਕਿਤਾਬ ਵਿਚ ਉਹਨਾਂ ਦਾ ਜ਼ਿਕਰ ਨਹੀਂ ਪੜ੍ਹਿਆ।

"ਪਿਆਰੇ ਮਾਸਟਰ ਜੀ, ਨਾਮਧਾਰੀਆਂ ਬਾਰੇ ਅੰਗਰੇਜ਼ ਕਦੋਂ ਜ਼ਿਕਰ ਆਉਣ ਦੇਂਦਾ ਸੀ ਜਦੋਂ ਕਿ ਅਸੀਂ ਨਾਮਧਾਰੀ ਅੰਗਰੇਜ਼ ਦੇ ਜਾਨੀ ਦੁਸ਼ਮਣ ਵਿਚ ਗਿਣੇ ਜਾਂਦੇ ਹਾਂ। ਮੇਰੇ ਵਰਗੇ ਲਿਬਾਸ ਪਹਿਨਣ ਵਾਲੇ ਕਦੀ ਅੰਗਰੇਜ਼ ਦੇ ਵਫਾਦਾਰ ਨਹੀਂ ਹੋਏ।" ਮੈਂ ਖੜ੍ਹੇ ਹੋਕੇ ਇਹ ਗੱਲ ਬੜੇ ਮਾਣ ਨਾਲ ਆਖੀ। ਮੇਰਾ ਚਿਹਰਾ ਲਾਲ ਹੋ ਗਿਆ ਸੀ।

"ਨਾ ਬੇਟਾ! ਐਸਾ ਜੋਸ਼ ਵਿਚ ਨਹੀਂ ਆਈਦਾ, ਅਖੇ ਦਰੀਆ ਮੇਂ ਰਹਿਣਾਂ ਔਰ ਮਗਰਮੱਛ ਸੇ ਬੈਰ।"

"ਹਾਂ ਮਾਸਟਰ ਜੀ। ਸਾਡੇ ਵਡਿਆਂ ਦਰਯਾ ਵਿਚ ਰਹਿ ਕੇ ਮਗਰਮੱਛ ਨਾਲ ਵੈਰ ਕਰ ਕੇ ਦੁਨੀਆਂ ਨੂੰ ਵੱਖਾ ਦਿੱਤਾ ਸੀ ਕਿ ਬਹਾਦਰ ਲੋਕ ਇਹ ਨਹੀਂ ਦੇਖਦੇ ਕਿ ਵੈਰੀ ਕਿੰਨਾਂ ਵੱਡਾ ਤੇ ਭਿਅੰਕਰ ਹੈ।"

ਮੈਨੂੰ ਜੋਸ਼ ਵਿਚ ਆਇਆ ਵੇਖ ਕੇ ਮਾਸਟਰ ਜੀ ਨੇ ਦਰਵਾਜ਼ਾ ਖੋਲ੍ਹ ਦਿੱਤਾ। ਸ਼ਾਇਦ ਸਹਿਮ ਗਏ ਸਨ ਮਤੇ ਕੋਈ ਸਾਡੀ ਦੋਹਾਂ ਦੀ ਵਾਰਤਾਲਾਪ ਸੁਣ ਨਾ ਲਵੇ। ਓਦੋਂ ਸਕੂਲਾਂ ਵਿਚ ਵੀ ਅੰਗਰੇਜ਼ ਸਰਕਾਰ ਦੇ ਜਾਸੂਸ ਫਿਰਦੇ ਸਨ ਜੋ ਕਲਾਸਾਂ ਵਿਚ ਪੜ੍ਹਾ ਰਹੇ ਉਸਤਾਦਾਂ ਦਾ ਧਿਆਨ ਰੱਖਦੇ ਸਨ। ਕਿਤੇ ਕੋਈ ਬੱਚਿਆਂ ਨੂੰ ਅੰਗਰੇਜ਼ ਸਰਕਾਰ ਦੇ ਖਿਲਾਫ ਨਾ ਉਕਸਾ ਦੇਵੇ।

ਤੇ ਘੰਟੀ ਫੇਰ ਵੱਜ ਗਈ। ਮਾਸਟਰ ਜੀ ਨੇ ਆਪਣੀ ਕਿਤਾਬ ਚੁੱਕੀ ਤੇ ਮੈਨੂੰ ਕਲ੍ਹ ਨੂੰ ਅਖਬਾਰ ਲਿਆਉਣ ਦੀ ਪੱਕੀ ਕਰਦੇ ਹੋਏ ਕਲਾਸ ਰੂਮ ਵਿਚੋਂ ਬਾਹਰ ਨਿਕਲ ਗਏ।

ਛੁੱਟੀ ਹੁੰਦਿਆਂ ਸਾਰ ਮੈਂ ਬੋਰਡਿੰਗ ਹਾਊਸ ਦੇ ਇਨਚਾਰਜ ਜਨਾਬ ਮੁਹੰਮਦ ਅਲੀ ਸਾਹਿਬ ਤੋਂ ਅੱਜ ਰਾਤ ਦੀ ਛੁੱਟੀ ਲੈ ਕੇ ਆਪਣੇ ਪਿੰਡ ਲਾਲੇਪੁਰ ਜਾਣ ਵਾਲੇ ਟਾਂਗੇ ਤੇ ਆ ਚੜ੍ਹਿਆ।

ਜ਼ਬਤ ਹੋਈ ਅਖ਼ਬਾਰ ਲਈ ਮੈਂ ਆਪਣੇ ਪਿਤਾ ਜੀ ਤੇ ਬੇਬੇ ਜੀ ਨੂੰ ਕਿਹਾ ਤਾਂ ਉਹਨਾਂ ਕਿਹਾ, ਪੁੱਤਰ ਉਹ ਅਖ਼ਬਾਰ ਤਾਂ ਅਸਾਂ ਰਜ਼ਾਈਆਂ ਵਾਲੀ ਪੇਟੀ ਦੇ ਹੇਠਲੇ ਪਾਸੇ ਛਪਾ ਕੇ ਰੱਖੀਆਂ ਹੋਈਆਂ ਨੇ। ਉਹ ਅਖਬਾਰ ਜੇ ਕਿੱਤੇ ਕਿਸੇ ਨੂੰ ਦਿੱਸ ਪਵੇ ਤਾਂ ਕਤਲ ਦੇ ਜੁਰਮ ਜਿੰਨਾਂ ਪੁਆੜਾ ਪੈ ਸਕਦਾ ਏ।"

ਮੇਰੀ ਜ਼ਿਦ ਕੀ ਰੱਟਾ ਪਾਣ ਤੇ ਮੇਰੀ ਮਾਤਾ ਨੇ ਅਖ਼ਬਾਰ ਪੇਟੀ ਵਿਚੋਂ ਕੱਢੀ ਤੇ ਮੇਰੇ ਕੱਪੜਿਆਂ ਦੀ ਤਹਿ ਵਿਚ ਰੱਖ ਕੇ ਮੇਰੇ ਝੋਲੇ (ਓਦੋਂ ਬੈਗ ਨਹੀਂ ਸਨ ਹੁੰਦੇ ਅੱਜ ਵਾਂਗ) ਵਿਚ ਪਾ ਦਿੱਤੀ।

ਸਵੇਰੇ ਮੈਂ ਅਪਣਾ ਝੋਲਾ ਫੜੀ ਗੁਜਰਾਂ ਵਾਲੇ ਜਾਣ ਵਾਲੇ ਪਹਿਲੇ ਟਾਂਗੇ ਤੇ ਜਾ ਚੜ੍ਹਿਆ। ਮੈਂ ਕਪੜਿਆਂ ਵਾਲੇ ਝੋਲੇ ਨੂੰ ਦੋਹਾਂ ਬਾਹਾਂ ਵਿਚ ਘੁੱਟ ਕੇ ਟਾਂਗੇ ਦੀ ਅਗਲੀ ਸੀਟ ਤੇ ਬਰਕਤ ਟਾਂਗੇ ਵਾਲੇ ਦੇ ਨਾਲ ਬੈਠਾ ਸਾਂ।

"ਬੇਟਾ, ਇਹ ਝੋਲਾ ਮੈਨੂੰ ਫੜਾ ਦੇ, ਮੈਂ ਇਹਨੂੰ ਸਾਹਮਣੇ ਸਰੀਏ ਨਾਲ ਬੰਨ੍ਹ ਦੇਂਦਾ ਹਾਂ।" ਬਰਕਤ ਨੇ ਆਖਿਆ।

"ਨਾ ਚਾਚਾ ਨਾ, ਇਹ ਝੋਲਾ ਤਾਂ ਮੈਂ ਆਪਣੇ ਕੋਲ ਈ

ਰਖਾਂਗਾਂ।"

"ਓਏ ਮਰੀਕ (ਉਹ ਮੈਨੂੰ ਮਰੀਕ ਹੀ ਆਖ ਕੇ ਸੱਦਦਾ ਹੁੰਦਾ ਸੀ) ਇਹਦੇ ਵਿਚ ਕੀ ਸੁੰਢ ਦੀ ਗੰਢੀ ਪਾ ਲਿਆਇਆ ਏਂ ਜੋ ਹੱਥ ਹੀ ਨਹੀਂ ਲਾਣ ਦੇਂਦਾ।

ਉਹਨੂੰ ਕੀ ਪਤਾ ਸੀ ਇਹਦੇ ਵਿਚ ਕਿੰਨੀ ਕੀਮਤੀ ਤੇ ਖਤਰਨਾਕ ਚੀਜ਼ ਪਈ ਸੀ!

ਖ਼ੈਰ ਟਾਂਗਾ ਗੁਜਰਾਂ ਵਾਲੇ ਪੁੱਜਾ। ਮੈਂ ਉਤਰ ਕੇ ਚਾਚੇ ਬਰਕਤ ਨੂੰ ਚੁਆਣੀ ਫੜਾਈ ਕਰਾਏ ਲਈ ਤੇ ਅੱਡੇ ਤੋਂ ਸਕੂਲ ਸੜਕੇ ਨਾ ਜਾਂਦਾ ਹੋਇਆ, ਡਾਂਡੇ ਥੀਡੇ ਹੀ ਪਹੁੰਚ ਗਿਆ। ਅਪਣਾ ਝੋਲਾ ਬੋਰਡਿੰਗ ਹਾਊਸ ਵਿਚ ਅਪਣੀ ਅਲਮਾਰੀ ਵਿਚ ਰੱਖ ਕੇ ਕਿਤਾਬਾਂ ਲਈਆਂ ਤੇ ਆਪਣੀ ਕਲਾਸ ਵੱਲ ਤੁਰ ਪਿਆ।

ਮਾਸਟਰ ਅਬਦੁਲ ਮਜੀਦ ਸਾਹਿਬ ਨੇ ਮੈਨੂੰ ਆਉਂਦੇ ਨੂੰ ਵੇਖ ਲਿਆ। ਉਹਨਾਂ ਨੂੰ ਸ਼ੱਕ ਪਿਆ ਕਿ ਅਖ਼ਬਾਰ ਮੈਂ ਕਿੱਤੇ ਕਿਤਾਬਾਂ ਵਿਚ ਹੀ ਨਾ ਰੱਖ ਲਿਆਇਆ ਹੋਵਾਂ। ਸੋ ਉਹ ਮੈਨੂੰ ਅਗਲਵਾਂਡੀ ਆ ਮਿਲੇ ਤੇ ਪੁੱਛਿਆ, "ਅਖ਼ਬਾਰ ਕਿੱਥੇ ਹੈ, ਸੰਤ ਜੀ?" (ਮੈਨੂੰ ਸਕੂਲ ਵਿਚ ਸਾਰੇ 'ਸੰਤ ਜੀ' ਕਹਿ ਕੇ ਹੀ ਸੱਦਦੇ ਸਨ)

"ਜੀ ਉਹ ਮੈਂ ਆਪਣੀ ਅਲਮਾਰੀ ਵਿਚ ਹੀ ਰੱਖ ਆਇਆ ਹਾਂ।" ਮੈਂ ਉੱਤਰ ਦਿੱਤਾ।

"ਬਹੁਤ ਚੰਗਾ ਕੀਤਾ ਬੇਟਾ, ਅੱਛਾ ਫੇਰ ਛੁੱਟੀ ਹੋਣ ਤੇ ਮੈਂ ਆਪੇ ਤੇਰੇ ਕੋਲੋਂ ਲੈ ਲਵਾਂਗਾ।" ਮਾਸਟਰ ਜੀ ਨੇ ਸੁਖ ਦਾ ਸਾਹ ਲਿਆ, ਮੇਰੀ ਕੰਡ ਤੇ ਥਾਪੀ ਦਿੰਦਿਆਂ ਉਹਨਾਂ ਆਖਿਆ।

ਛੁੱਟੀ ਹੁੰਦਿਆਂ ਸਾਰ ਮੈਂ ਜਦੋਂ ਆਪਣੀ ਅਲਮਾਰੀ ਅੱਗੇ ਆਇਆ ਤਾਂ ਮੇਰੇ ਸਾਰੇ ਰੂਮ ਮੇਟ ਮੇਰੀ ਅਲਮਾਰੀ ਅੱਗੇ ਖੜ੍ਹੇ ਸਨ। ਜਦੋਂ ਵੀ ਕੋਈ ਮੁੰਡਾ ਪਿੰਡੋਂ ਆਉਂਦਾ ਤਾਂ ਸਾਰੇ ਮੁੰਡੇ ਉਹਦੀ ਅਲਮਾਰੀ ਅੱਗੇ ਕੱਠੇ ਹੋ ਜਾਂਦੇ, ਕਿਉਂਕਿ ਇਹਨਾਂ ਨੂੰ ਪਤਾ ਹੁੰਦਾ ਸੀ ਕਿ ਪਿੰਡੋਂ ਆਉਣ ਵਾਲਾ ਘਰੋਂ ਕੁਝ ਨਾ ਕੁਝ ਚੰਗਾ ਚੋਖਾ ਖਾਣ ਲਈ ਲੈ ਕੇ ਆਇਆ ਕਰਦਾ ਸੀ।

"ਅੱਜ ਤਾਂ ਭਰਾਵੋ ਮੈਂ ਕੁਝ ਨਹੀਂ ਲੈ ਕੇ ਆਇਆ ਰਾਤ ਕਵੇਲੇ ਹੀ ਘਰ ਪੁੱਜਾ ਸਾਂ ਤੇ ਸਵੇਰੇ ਹੀ ਆ ਗਿਆਂ, ਕਿਹੜੇ ਵੇਲੇ ਕੋਈ ਚੀਜ਼ ਬਣਦੀ।" ਮੈਂ ਆਪਣੇ ਸਾਥੀਆਂ ਨੂੰ ਮਾਫ਼ੀ ਮੰਗਣ ਦੇ ਲਹਿਜੇ ਵਿਚ ਕਿਹਾ।

"ਨਹੀਂ ਇਹ ਹੋ ਨਹੀਂ ਸਕਦਾ ਤੂੰ ਖਾਲੀ ਆਇਆ ਹੋਵੇਂ, ਸਾਨੂੰ ਖੋਲ੍ਹ ਕੇ ਵਖਾ ਅਲਮਾਰੀ, ਸਾਰੇ ਮੁੰਡਿਆਂ ਇਕੋ ਆਵਾਜ਼ ਵਿਚ ਆਖਿਆ।"

ਮੈਂ ਅਲਮਾਰੀ ਦਾ ਤਾਲਾ ਖੋਲ੍ਹਿਆ ਤੇ ਮੁੰਡਿਆਂ ਝਪਟ ਕੇ ਸਾਰੀ ਅਲਮਾਰੀ ਫੋਲ ਮਾਰੀ, ਕੁਝ ਹੁੰਦਾ ਤਾਂ ਮਿਲਦਾ। ਇਕ ਮੁੰਡਾ ਮੇਰੇ ਕਪੜਿਆਂ ਵਿਚੋਂ ਉਹ ਅਖ਼ਬਾਰ ਕੱਢ ਲਿਆਇਆ। ਹਾਲੇ ਖੋਲ੍ਹ ਕੇ ਵੇਖਣ ਹੀ ਲੱਗਾ ਸੀ ਕਿ ਸਾਡੇ ਮਾਸਟਰ ਜੀ ਤਾਰੀਖ ਵਾਲੇ ਆ ਗਏ ਤੇ ਉਹਨਾਂ ਉਹ ਰਸਾਲਾ ਉਹਦੇ ਹੱਥੋਂ ਖੋਹ ਲਿਆ।

"ਨਾ ਕਾਕਾ, ਇਹ ਅਖ਼ਬਾਰ ਲੈਣ ਹੀ ਅਮਰੀਕ ਸਿੰਘ ਨੂੰ ਮੈਂ ਘੱਲਿਆ ਸੀ। ਇਹ ਤੁਹਾਡੇ ਪੜ੍ਹਣ ਵਾਲੀ ਨਹੀਂ ਬੇਟੇ।" ਅਖ਼ਬਾਰ ਜਾਂ ਰਸਾਲਾ ਆਪਣੇ ਝੋਲੇ ਵਿਚ ਪਾਂਦਿਆਂ ਮਾਸਟਰ ਜੀ ਨੇ ਕਿਹਾ।

ਅਗਲੇ ਦਿਨ ਐਤਵਾਰ ਸੀ। ਸੋਮਵਾਰ ਨੂੰ ਸਕੂਲ ਲਗਦਿਆਂ ਹੀ ਮਾਸਟਰ ਜੀ ਨੇ ਮੈਨੂੰ ਬੁਲਾਇਆ ਤੇ ਕਹਿਣ ਲੱਗੇ :

"ਅਮਰੀਕ ਸਿੰਘ, ਮੈਂ ਅੱਜ ਆਪਣੇ ਪੀਰੀਅਡ ਤੋਂ ਅਗਲਾ ਪੀਰੀਅਡ ਵੀ ਮੰਗ ਲਿਆ ਏ। ਮੈਂ ਅੱਜ ਕਲਾਸ ਨੂੰ ਬਹੁਤ ਕੁਝ ਦੱਸਣਾ ਚਾਹੁੰਦਾ ਹਾਂ।"

"ਬਹੁਤ ਅੱਛਾ ਜਨਾਬ" ਮੈਂ ਉਹਨਾਂ ਨੂੰ ਸਲਾਮ ਕਰਦਿਆਂ ਆਖਿਆ। ਮਾਸਟਰ ਜੀ ਅੱਜ ਬਹੁਤ ਖੁਸ਼ ਤੇ ਭਰੇ ਭਰੇ ਜਾਪਦੇ ਸਨ।

ਮੈਂ ਆਪਣੇ ਸਾਰੇ ਜਮਾਤੀਆਂ ਨੂੰ ਦੱਸ ਦਿੱਤਾ ਸੀ ਉਸਤਾਦ ਜੀ ਦਾ ਸੁਨੇਹਾ।

ਬੜ ਉਤਸਕਤਾ ਨਾਲ ਅਸੀਂ ਤਾਰੀਖ ਵਾਲੇ ਪੀਰੀਅਡ ਦਾ ਇੰਤਜ਼ਾਰ ਕਰ ਰਹੇ ਸਾਂ। ਜਿੱਥੇ ਇਹ ਘੰਟੀ ਸਾਡੇ ਵਾਸਤੇ ਜਾਨ ਦਾ ਵਬਾਲ ਸਮਝੀ ਜਾਂਦੀ ਸੀ।

ਅੱਜ ਸਾਨੂੰ ਇਸ ਦੀ ਬੜੀ ਉਡੀਕ ਹੋ ਰਹੀ ਸੀ ਤੇ ਚਾਅ ਉਮਡ ਰਹੇ ਸਨ। (ਇਤਿਹਾਸ) ਤਾਰੀਖ਼ ਦੇ ਮਜ਼ਮੂਨ ਬਾਰੇ ਮੁੰਡਿਆਂ ਨੇ ਇਕ ਉਰਦੂ ਦਾ ਚੌਮਿਸਰਾ ਵੀ ਜੋੜਿਆ ਹੋਇਆ ਸੀ—

ਗਰੈਮਰ ਤਵਾਰੀਖ ਜੁਗਰਾਫੀਆ,  
ਯੇ ਤੀਨੋਂ ਮਜ਼ਮੀ (ਵਿਸ਼ੇ) ਬੜੇ ਬੇ ਹਯਾ।  
ਰਾਤ ਕੋ ਯਾਦ ਕਰ ਦਿਨ ਕੋ ਭੂਲ ਜਾ,  
ਸੁਬਾ ਸੁਵੇਰੇ ਸਕੂਲ ਮੇਂ ਆਕਰ ਡੰਡੇ ਖਾ"

ਪਰ ਨਹੀਂ, ਸਾਡੇ ਪਿਆਰੇ ਮਾਸਟਰ ਜੀ ਨੇ ਇਹ ਇਤਿਹਾਸ (ਤਾਰੀਖ਼) ਦਾ ਮਜ਼ਮੂਨ ਇਤਨਾਂ ਸੌਖਾ ਤੇ ਦਿਲਚਸਪ ਬਣਾ ਦਿੱਤਾ ਹੋਇਆ ਸੀ ਕਿ ਅਸੀਂ ਕਰੀਬਨ ਸਾਰੇ ਹੀ ਏਸ ਘੰਟੀ ਨੂੰ ਬੜੀ ਤੀਬਰਤਾ ਨਾਲ ਉਡੀਕਦੇ ਰਹਿੰਦੇ ਸਾਂ।

ਘੰਟੀ ਵੱਜੀ ਤੇ ਮਾਸਟਰ ਜੀ ਪਹਿਲਾਂ ਹੀ ਤਿਆਰ ਖੜ੍ਹੇ ਸਨ। ਉਰਦੂ ਵਾਲੇ ਮਾਸਟਰ ਜੀ ਦੇ ਖੜ੍ਹਿਆਂ ਹੀ ਅੰਦਰ ਆ ਗਏ। ਆਉਂਦੇ ਸਾਰ ਅਸੀਂ ਅੱਜ ਸਤਿਕਾਰ ਲਈ ਖੜ੍ਹੇ ਹੀ ਸਾਂ ਕਿ ਉਹਨਾਂ ਨੇ ਆਪਣਾ ਬਿਆਨ ਸ਼ੁਰੂ ਕਰ ਦਿੱਤਾ। ਅੱਜ ਜਿਵੇਂ ਉਹਨਾਂ ਦੇ ਅੰਦਰ ਕੋਈ ਖਾਸ ਗੱਲ ਉਬਾਲੇ ਖਾ ਰਹੀ ਸੀ ਜੋ ਉਹ ਇਕ ਸਾਹੇ ਸਾਡੇ ਅੱਗੇ ਉਲੱਦ ਦੇਣਾ ਚਾਹੁੰਦੇ ਸਨ।

ਮੇਰੇ ਬਹੁਤ ਹੀ ਅਜ਼ੀਜ਼ ਬੱਚਿਓ, ਮੈਂ ਅੱਜ ਤੁਹਾਨੂੰ ਦੱਸਾਂਗਾ ੧੯੫੭ ਦੀ ਪਹਿਲੀ ਜੰਗੇ-ਆਜ਼ਾਦੀ ਤੋਂ ਬਾਦ ਦੇ ਹਾਲਾਤ ਬਾਰੇ। ਤਾਰੀਖ ਦਾ ਉਹ ਚੈਪਟਰ ਜੋ ਕਿਸੇ ਕਿਤਾਬ ਵਿਚ ਨਹੀਂ, ਮੈਨੂੰ ਵੀ ਇਸ ਅਮਰੀਕ ਸਿੰਘ ਦੇ ਫੈਜ਼ ਨਾਲ ਕੁਝ ਜਾਣਕਾਰੀ

ਮਿਲੀ ਏ। ਜਿਸਦੀ ਜਾਣਕਾਰੀ ਦੇਣਾਂ ਮੈਂ ਆਪਣਾ ਫਰਜ਼ ਅਵਲੀਨ ਸਮਝਦਾ ਹਾਂ।" ਇਹ ਕਹਿੰਦੇ ਹੋਏ ਅਸੀਂ ਦੇਖ ਰਹੇ ਸਾਂ ਮਾਸਟਰ ਜੀ ਦਾ ਚਿਹਰਾ ਲਾਲ ਹੋ ਗਿਆ ਸੀ।

ਸਾਰੇ ਮੁੰਡੇ, ਮੇਰੇ ਜਮਾਤੀ, ਮੇਰੇ ਵੱਲ ਵੇਖ ਰਹੇ ਸਨ ਤੇ ਮੈਂ ਮਾਣ ਨਾਲ ਆਪਣੇ ਆਪ ਨੂੰ ਫੁਲਿਆ ਫਲਿਆ ਮਹਿਸੂਸ ਕਰ ਰਿਹਾ ਸਾਂ ਕਿਉਂਕਿ ਮੈਨੂੰ ਪਤਾ ਸੀ ਮਾਸਟਰ ਜੀ ਨੇ ਮੇਰੇ ਤੇ ਮੇਰੇ ਪੰਥ ਬਾਰੇ ਹੀ ਗੱਲ ਕਰਨੀ ਹੈ।

"ਹਾਂ ਪਿਆਰੇ ਤਾਲਬ ਇਲਮੋ (ਵਿਦਿਆਰਥੀਓ)", ਮਾਸਟਰ ਜੀ ਨੇ ਗੱਲ ਜਾਰੀ ਰੱਖੀ, "੧੮੫੭ ਦੀ ਜੰਗੇ ਆਜ਼ਾਦੀ ਤੋਂ ਬਾਦ ਹੀ ਭਾਰਤ ਦੀ ਆਜ਼ਾਦੀ ਦੀਆਂ ਸਭ ਆਸਾਂ ਉਮੀਦਾਂ ਖ਼ਤਮ ਹੋ ਗਈਆਂ। ਗੁਲਾਮੀ ਦੀ ਰਾਤ ਹੋਰ ਗੂੜ੍ਹੀ ਹੋ ਗਈ। ਉਦੋਂ ਪੰਜਾਬ ਦੇ ਜ਼ਿਲਾ ਲੁਧਿਆਣਾ ਦੇ ਨਾਂਮਾਲੂਮ ਜਹੇ ਪਿੰਡ ਭੈਣੀ ਭੂੰਦੜ (ਜਿਹਨੂੰ ਅੱਜ ਸ਼੍ਰੀ ਭੈਣੀ ਸਾਹਿਬ ਦੇ ਨਾਂ ਨਾਲ ਮਨਸੂਬ ਕੀਤਾ ਜਾਂਦਾ ਹੈ) ਆਜ਼ਾਦੀ ਦੀ ਇਕ ਐਸੀ ਸ਼ਮ੍ਹਾ ਰੌਸ਼ਨ ਹੋਈ ਕਿ ਕਰੀਬਨ ਸਾਰੀ ਦੁਨੀਆ ਤੇ ਛਾਈ ਅੰਗਰੇਜ਼ ਸਰਕਾਰ ਦੇ ਥੰਮ ਥਿੜਕ ਗਏ।"

ਮਾਸਟਰ ਜੀ ਬੜੇ ਜੋਸ਼ ਵਿਚ ਬੋਲ ਰਹੇ ਸਨ, "ਇਕ ਮਾਮੂਲੀ ਤਰਖਾਣ ਦੇ ਘਰ ਵਿਚ ਪੈਦਾ ਹੋਏ, ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਂ ਨੂੰ ਇਕ ਐਸਾ ਹਲੂਣਾ ਮਾਰਿਆ ਕਿ ਸਾਰਾ ਪੰਜਾਬ ਜੋ ਗੁਲਾਮੀ ਦੀ ਗੂੜ੍ਹੀ ਨੀਂਦੇ ਸੁਤਾ ਹੋਇਆ ਸੀ ਇਕਦਮ ਜਾਗ ਉਠਿਆ। ੧੮੫੭ ਵਿਚ ਹੀ ਉਹਨਾਂ ਨੇ ਬੁੱਝਦੀ ਹੋਈ ਸ਼ਮ੍ਹਾ ਨੂੰ ਫੇਰ ਰੌਸ਼ਨ ਕਰ ਦਿੱਤਾ। ਉਹਨਾਂ ਦੇ ਪੈਰੋਕਾਰਾਂ ਨੇ ਅੰਗਰੇਜ਼ ਸਰਕਾਰ ਦੇ ਖਿਲਾਫ਼ ਖੁਲ੍ਹੀ ਜੰਗ ਦਾ ਐਲਾਨ ਕਰ ਦਿੱਤਾ।

"ਉਹਨਾਂ ਦੇ ਪੈਰੋਕਾਰਾਂ ਵਿਚ ਸਿੱਖ, ਹਿੰਦੂ, ਮੁਸਲਮਾਨ, ਗਰੀਬ-ਅਮੀਰ ਸਭ ਸ਼ਾਮਲ ਹੋ ਗਏ।" ਮਾਸਟਰ ਜੀ ਰੁਕਣਾ ਨਹੀਂ ਸਨ ਚਾਹੁੰਦੇ; ਪਰ ਇਕ ਮੁੰਡੇ ਨੇ ਵਿਚੋਂ ਪੁੱਛ ਹੀ ਲਿਆ :

"ਜਨਾਬ ਏਸ ਨਵੀਂ ਆਜ਼ਾਦੀ ਦੀ ਲਹਿਰ ਬਾਰੇ ਸਾਡੀਆਂ ਕਿਤਾਬਾਂ ਵਿਚ ਤਾਂ ਬਿਲਕੁਲ ਹੀ ਜ਼ਿਕਰ ਨਹੀਂ ਇਹ ਕਿਉਂ?"

"ਮੇਰੇ ਪਿਆਰੇ ਪੁੱਤਰੋ! ਇਹ ਸਾਰੀਆਂ ਕਿਤਾਬਾਂ ਅੰਗਰੇਜ਼ ਸਰਕਾਰ ਦੇ ਦੁਮਛੱਲੇ ਤਾਰੀਖਦਾਨਾਂ ਨੇ (ਇਤਹਾਸਕਾਰਾਂ) ਨੇ ਹੀ ਲਿਖੀਆਂ ਹੋਈਆਂ ਨੇ। ਉਹ ਏਸ ਆਜ਼ਾਦੀ ਦੀ ਲਹਿਰ ਨੂੰ ਲੋਕਾਂ ਤੱਕ ਬਿਲਕੁਲ ਹੀ ਨਹੀਂ ਪਹੁੰਚਣ ਦੇਣਾ ਚਾਹੁੰਦੇ ਸਨ।" ਮਾਸਟਰ ਜੀ ਨੇ ਮੁੰਡੇ ਨੂੰ ਬੜੇ ਹੀ ਪਿਆਰ ਨਾਲ ਸਮਝਾਇਆ।

ਕਲਾਸ ਰੂਮ ਦੇ ਸਾਰੇ ਬੂਹੇ ਬਾਰੀਆਂ ਬੰਦ ਸਨ ਤਾਕਿ ਮਾਸਟਰ ਜੀ ਦੀ ਗੱਲ ਬਾਹਰ ਨਾ ਸੁਣੀ ਜਾ ਸਕੇ। ਉਹਨਾਂ ਦਾ ਬਿਆਨ ਜਾਰੀ ਸੀ, "ਸਤਿਗੁਰੂ ਰਾਮ ਸਿੰਘ ਜੀ ਨੇ ਸਾਰੇ ਪੰਜਾਬ ਦੇ ਦੌਰੇ ਕੀਤੇ ਤੇ ਲੋਕਾਂ ਨੂੰ ਅੰਗਰੇਜ਼ ਸਰਕਾਰ ਦੇ ਵਿਰੁੱਧ ਐਸਾ ਜਾਗਰੂਕ ਕੀਤਾ ਕਿ ਹਾਲਾਤ ਕਾਬੂ ਤੋਂ ਬਾਹਰ ਹੁੰਦੇ ਜਾਪਣ ਲੱਗੇ।"

"ਅੰਗਰੇਜ਼ਾਂ ਨੇ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਵਿਚ ਪਾਟਕ ਪਾਣ ਲਈ, "ਫੁੱਟ ਪਾਓ, ਰਾਜ ਕਰੋ" ਦੀ ਨੀਤੀ ਦੇ ਤਹਿਤ ਥਾਂ ਥਾਂ ਬੁੱਚੜਖਾਨੇ ਖੋਲ੍ਹ ਦਿੱਤੇ, ਗਊਆਂ ਕਤਲ ਕਰਨ ਲਈ ਤਾਕਿ ਹਿੰਦੂ ਮੁਸਲਮਾਨ ਲੜਦੇ ਰਹਿਣ ਤੇ ਸਾਡਾ ਰਾਜ ਬਣਿਆ ਰਹੇ।

ਨਾਮਧਾਰੀਆਂ (ਜਿਨ੍ਹਾਂ ਨੂੰ 'ਕੂਕੇ' ਵੀ ਕਹਿੰਦੇ ਸਨ ਕਿਉਂਕਿ ਉਹ ਕੀਰਤਨ ਕਰਨ ਲੱਗੇ ਉੱਚੀ ਉੱਚੀ ਕੂਕਾਂ ਮਾਰਦੇ ਸਨ) ਨੇ ਅੰਗਰੇਜ਼ ਸਰਕਾਰ ਦਾ ਮੁਕੰਮੱਲ ਬਾਈਕਾਟ ਕੀਤਾ। ਬਦੇਸ਼ੀ ਕਪੜੇ ਦਾ ਇਸਤੇਮਾਲ, ਉਹਨਾਂ ਦੀ ਡਾਕ, ਸਰਕਾਰੀ ਸਕੂਲਾਂ ਵਿਚ ਬੱਚੇ ਪੜ੍ਹਾਣ, ਏਥੋਂ ਤੱਕ ਕਿ ਸਰਕਾਰੀ ਨਹਿਰਾਂ ਦਾ ਪਾਣੀ ਵੀ ਆਪਣੀ ਜ਼ਮੀਨ ਵਿਚੋਂ ਲੱਗਣ ਤੋਂ ਇਨਕਾਰ ਕਰ ਦਿੱਤਾ। ਇਹਨਾਂ ਤਾਂ ਅੰਗਰੇਜ਼ ਸਰਕਾਰ ਦੀ ਬਣਾਈ ਸੜਕ ਤੇ ਰੇਲ ਦਾ ਵੀ ਬਾਈਕਾਟ ਕਰ ਦਿੱਤਾ।"

"ਇਹ ਕਿਵੇਂ ਹੋ ਸਕਦਾ ਸੀ ਮਾਸਟਰ ਜੀ, ਐਸਾ ਹੋਣਾ ਤਾਂ ਨਾਮੁਮਕਿਨ ਜਿਹੀ ਗੱਲ ਜਾਪਦੀ ਤੇ ਨਾਲੇ ਇਹ ਬਾਈਕਾਟ ਤਾਂ ਮਹਾਤਮਾ ਗਾਂਧੀ ਜੀ ਨੇ ਸ਼ੁਰੂ ਕੀਤਾ ਏ।" ਅੱਗੇ ਬੈਠੇ ਮੁੰਡਿਆਂ ਨੇ ਬੜੇ ਜ਼ੋਰ ਨਾਲ ਆਖਿਆ।

"ਨਹੀਂ! ਪਿਆਰੇ ਬੱਚਿਓ ਸਿਵਲ ਨਾਫਰਮਾਨੀ ਦਾ ਇਹ ਢੰਗ ਗਾਂਧੀ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਹੀ ਸਿਖਿਆ ਸੀ।" ਮਾਸਟਰ ਜੀ ਨੇ ਮੇਜ਼ ਥਪਥਪਾਂਦਿਆਂ ਕਿਹਾ, "ਸੁਣੋ ਉਸ ਵੇਲੇ ਅੰਗਰੇਜ਼ ਸਰਕਾਰ ਵਿਰੁੱਧ ਮਾੜੀ ਜਹੀ ਗੱਲ ਕਹਿਣੀ ਵੀ ਮੌਤ ਨੂੰ ਸਕੀ ਮਾਸੀ ਆਖਣ ਵਾਲੀ ਗੱਲ ਸੀ। ਨਾਮਧਾਰੀਆਂ ਨੇ ਅੰਗਰੇਜ਼ ਦੇ ਕਾਨੂੰਨ ਤੋੜੇ। ਥਾਂ ਥਾਂ ਬੁਚੜਖਾਨਿਆਂ ਤੇ ਹਮਲੇ ਕਰਕੇ ਗਊਆਂ ਮਰਨੋਂ ਬਚਾਈਆਂ। ਜਿਸ ਵਿਚ ਵਿਰੋਧ ਕਰਨ ਵਾਲੇ ਬੁੱਚੜ ਵੀ ਮਾਰੇ ਗਏ। ਇਹਦੇ ਨਤੀਜੇ ਵਜੋਂ ਨਾਮਧਾਰੀ ਫਾਂਸੀਆਂ ਤੇ ਚੜ੍ਹੇ, ਤੋਪਾਂ ਅੱਗੇ ਉੱਡੇ, ਕਈਆਂ ਨੇ ਕਾਲੇ ਪਾਣੀਆਂ ਦੀ ਸਜ਼ਾ ਪਾਈ। ਗੱਲ ਕੀ ਐਸਾ ਦਮਨ ਚੱਕਰ ਚੱਲਿਆ ਕਿ ਨਾਮਧਾਰੀਆਂ ਦੀਆਂ ਜਾਇਦਾਦਾਂ ਜ਼ਬਤ ਕੀਤੀਆਂ ਗਈਆਂ। ਸਭ ਨੂੰ ਜਰਾਇਮ-ਪੇਸ਼ਾ ਕਰਾਰ ਦਿੱਤਾ ਗਿਆ। ਇਹਨਾਂ ਨੂੰ ਹਰ ਰੋਜ਼ ਥਾਣੇ ਹਾਜ਼ਰੀ ਲਵਾਣੀ ਪੈਂਦੀ ਸੀ।" ਮਾਸਟਰ ਜੀ ਜੋਸ਼ ਵਿਚ ਆਏ ਬੋਲੀ ਜਾ ਰਹੇ ਸਨ, ਕਿਸੇ ਗੱਲ ਦੀ ਪਰਵਾਹ ਨਾ ਕਰਦਿਆ ਹੋਇਆਂ, ਘੰਟੀ ਖਤਮ ਹੋ ਚੁੱਕੀ ਸੀ। ਅੰਗਰੇਜ਼ੀ ਵਾਲੇ ਮਾਸਟਰ ਜੀ ਬੂਹੇ ਅੱਗੇ ਖੜੇ ਸਨ। ਸਾਡੇ ਮਾਸਟਰ ਜੀ ਨੇ ਢੀਂਗੜਾ ਸਾਹਿਬ ਤੋਂ ਅੱਜ ਦੀ ਇਹ ਘੰਟੀ ਵੀ ਮੰਗ ਲਈ। ਉਹਨਾਂ ਆਪਣੀ ਗੱਲ ਜਾਰੀ ਰੱਖੀ, "ਸੁਣੋ! ਅੰਗਰੇਜ਼ਾਂ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰਕੇ ਬਰਮਾ ਦੀ ਰਾਜਧਾਨੀ ਰੰਗੂਨ ਭੇਜ ਦਿੱਤਾ, ਓਸੇ ਜੇਲ੍ਹ ਵਿਚ ਜਿਥੇ ੧੮੫੭ ਦੀ ਜੰਗੇ ਆਜ਼ਾਦੀ ਦੇ ਹੀਰੋ ਬਹਾਦਰ ਸ਼ਾਹ ਜ਼ਫ਼ਰ ਨੂੰ ਕੈਦ ਕੀਤਾ ਗਿਆ ਸੀ।"

ਮੈਂ ਹੈਰਾਨ ਹੋ ਰਿਹਾ ਸਾਂ ਉਹਨਾਂ ਨੇ ਇਹ ਸਾਰੀਆਂ ਗੱਲਾਂ ਰਾਤੋ ਰਾਤ ਯਾਦ ਕਿਵੇਂ ਕਰ ਲਈਆਂ। ਇੰਜ ਲੱਗ ਰਿਹਾ ਸੀ

ਕਿ ਉਹ ਆਪ ਏਸ ਜੰਗ ਵਿਚ ਸਭ ਕੁਝ ਝੱਲਦੇ ਰਹੇ ਹੋਣ!

ਮਾਸਟਰ ਜੀ ਦਾ ਬਿਆਨ ਜਾਰੀ ਸੀ, "ਸ਼੍ਰੀ ਭੈਣੀ ਸਾਹਿਬ ਨੂੰ ਇਕ ਕੈਦਖਾਨਾ ਬਣਾ ਦਿੱਤਾ ਗਿਆ। ਓਥੋਂ ਦੀਆਂ ਇਮਾਰਤਾਂ ਨੂੰ ਪਾਣੀ ਹਾਂਡੇ ਪੁਟਿਆ ਗਿਆ। ਪੰਜ ਤੋਂ ਵੱਧ ਬੰਦੇ ਭੈਣੀ ਸਾਹਿਬ ਵਿਚ ਨਹੀਂ ਸਨ ਜਾਣ ਦਿੱਤੇ ਜਾਂਦੇ। ਕਿਸੇ ਤੇ ਕੋਈ ਮੁਕੱਦਮਾ ਨਹੀਂ ਸੀ ਕੀਤਾ ਜਾਂਦਾ, ਬੱਸ ਫੜਦੇ ਤੇ ਜੇਲ੍ਹ ਅੰਦਰ ਬੰਦ ਕਰ ਦਿੱਤੇ ਜਾਂਦੇ ਬਲਕਿ ਕਈਆਂ ਨੂੰ ਫਾਂਸੀ ਤੇ ਲਟਕਾ ਦਿੱਤਾ ਜਾਂਦਾ ਸੀ, ਪਰ ਕਿੰਨੇ ਬਹਾਦਰ ਸਨ ਉਹ ਲੋਕ ਜੋ ਇਹਨਾਂ ਜ਼ੁਲਮਾਂ ਤੇ ਤਸੀਹਿਆਂ ਦੀ ਪਰਵਾਹ ਨਹੀਂ ਸਨ ਕਰਦੇ ਤੇ ਇਹ ਆਖਕੇ ਫਾਂਸੀ ਦਾ ਰੱਸਾ ਆਪ ਆਪਣੇ ਗਲੇ ਵਿਚ ਪਾ ਲੈਂਦੇ ਸਨ, "ਬਿਲਿਆ ਅਸੀਂ ਸ਼ਹੀਦ ਹੋ ਕੇ ਫੇਰ ਜਨਮ ਲੈਂਦੇ ਰਹਾਂਗੇ ਜਦੋਂ ਤੱਕ ਤੂੰ ਭਾਰਤ ਦੀ ਪਵਿੱਤਰ ਧਰਤੀ ਤੋਂ ਆਪਣੇ ਨਾਪਾਕ ਕਦਮ ਨਹੀਂ ਚੁੱਕ ਲੈਂਦਾ। ਅੱਜ ਵੀ ਇਹ ਲੋਕ ਅੰਗਰੇਜ਼ ਸਰਕਾਰ ਨੂੰ ਉਸੇ ਨਫਰਤ ਦੀ ਨਿਗਾਹ ਨਾਲ ਵੇਖਦੇ ਹਨ।"

"ਹਾਂ ਮਾਸਟਰ ਜੀ" ਸਾਡੇ ਮਾਨੀਟਰ ਬਸ਼ੀਰ ਨੇ ਗੱਲ ਟੋਕੀ ਜਿਵੇਂ ਉਹਨਾਂ ਨੂੰ ਸਾਹ ਦਵਾਉਣਾ ਚਾਹੁੰਦਾ ਹੋਵੇ।

"ਅਜੇ ਪਿਛਲੇ ਸਾਲ ਹੀ ਅਮਰੀਕ ਸਿੰਘ ਦਾ ਪੈਂਤੀ ਰੁਪੈ ਮਹੀਨਾ ਵਜ਼ੀਫਾ ਲੱਗਣ ਲੱਗਾ ਸੀ ਜੋ ਸਰਕਾਰ ਨੇ ਜ਼ਿਮੀਦਾਰਾਂ ਦੇ ਬੱਚਿਆਂ ਲਈ ਸ਼ੁਰੂ ਕੀਤਾ ਸੀ, ਏਸ ਨੇ ਉਹ ਵਜ਼ੀਫਾ ਲੈਣੋਂ ਨਾਂਹ ਕਰ ਦਿੱਤੀ ਸੀ।"

ਮੈਂ ਬਸ਼ੀਰ ਦੀ ਗੱਲ ਨੂੰ ਜਾਰੀ ਰੱਖਦਿਆਂ ਕਿਹਾ, "ਨਿਰਾ ਇਹ ਵਜ਼ੀਫਾ ਹੀ ਨਹੀਂ, ਮੇਰੇ ਵਾਲਦ ਸਾਹਿਬ (ਪਿਤਾ ਜੀ) ਨੇ ਪੁਲਸ ਦੀ ਸਰਕਾਰੀ ਨੌਕਰੀ ਛੱਡ ਦਿੱਤੀ ਸੀ। ੧੯੨੭ ਵਿਚ ਉਹਨਾਂ ਜਦੋਂ ਮੈਟ੍ਰਿਕ ਚੰਗੇ ਨੰਬਰਾਂ ਤੇ ਪਾਸ ਕੀਤੀ ਤਾਂ ਮੇਰੇ ਵਾਲਦ ਸਾਹਿਬ ਨੂੰ ਛੋਟਾ ਥਾਨੇਦਾਰ ਭਰਤੀ ਕਰ ਲਿਆ ਗਿਆ। ਉਹਨਾਂ ਦੇ ਨਾਲ ਇਕ ਹੋਰ ਮੁੰਡਾ ਸੰਤ ਪ੍ਰਕਾਸ਼ ਸਿੰਘ ਵੀ ਭਰਤੀ ਹੋਇਆ ਜੋ ਅੱਜ ਕਲ ਐਸ. ਪੀ. ਲੱਗਾ ਹੋਇਆ ਹੈ (ਬਾਦ ਵਿਚ ਉਹ ਵੰਡ ਤੋਂ ਬਾਦ ਪੰਜਾਬ ਦਾ ਆਈ. ਜੀ ਬਣ ਕੇ ਰੀਟਾਇਰ ਹੋਇਆ)।

"ਤੇਰੇ ਭਾਈਆ ਜੀ (ਮੈਂ ਆਪਣੇ ਪਿਤਾ ਜੀ ਨੂੰ ਭਾਈਆਂ ਜੀ ਹੀ ਕਹਿੰਦਾ ਸਾਂ।) ਨੇ ਉਹ ਨੌਕਰੀ ਕਿਉਂ ਛੱਡ ਦਿੱਤੀ? ਤੂੰ ਵੀ ਅੱਜ ਐਸ. ਪੀ. ਦਾ ਪੁੱਤਰ ਅਖਵਾਉਂਦਾ!" ਬਸ਼ੀਰ ਨੇ ਹੈਰਾਨ ਹੁੰਦਿਆਂ ਪੁੱਛਿਆ।

"ਦੱਸਣਾਂ ਯਾਰ! ਜ਼ਰਾ ਦਮ ਤਾਂ ਲੈ।" ਮੈਂ ਬਸ਼ੀਰ ਦੀ ਗੱਲ ਵਿਚ ਹੀ ਕੱਟ ਦਿੱਤੀ।

ਮੇਰੇ ਭਾਈਆ ਜੀ ਪੁਲਸ ਵਿਚ ਭਰਤੀ ਹੋਣ ਤੋਂ ਬਾਦ ਛੁੱਟੀ ਤੇ ਆਏ ਹੋਏ ਸਨ। ਇਕ ਦਿਨ ਮੇਰੇ ਮਾਮਾ ਜੀ ਸੰਤ ਤਰਨ ਸਿੰਘ ਜੀ ਵਹਿਮੀ ਆ ਗਏ, ਪੰਜ ਸੱਤ ਹੋਰ ਨਾਮਧਾਰੀਆਂ ਨਾਲ। ਮੇਰੇ ਮਾਮਾ ਜੀ ਨੇ ਆਖਿਆ, "ਭਾਈ ਕਰਤਾਰ ਸਿੰਘ ਜੀ ਤੁਸੀਂ ਹੁਣ ਉਹਨਾਂ ਅੰਗਰੇਜ਼ਾਂ ਦੀ ਨੌਕਰੀ ਕਰੋਗੇ, ਜਿੰਨਾਂ ਨਾਮਧਾਰੀਆਂ ਨੂੰ ਫਾਹੇ ਲਾਇਆ, ਤੋਪਾਂ ਅੱਗੇ ਉਡਾਇਆ, ਕਾਲੇ ਪਾਣੀ ਭੇਜਿਆ। ਜਾਇਦਾਦਾਂ ਜ਼ਬਤ ਕੀਤੀਆਂ ਤੇ ਹੋਰ ਤੇ ਹੋਰ ਸਾਡੇ ਸਿਰਾਂ ਦੇ ਸਾਈਂ ਸਤਿਗੁਰੂ ਰਾਮ ਸਿੰਘ ਜੀ ਨੂੰ ਪਰਦੇਸ ਲੈ ਗਏ, ਜੋ ਅੱਜ ਤੀਕ ਨਹੀਂ ਆਏ," ਤਾਂ ਪਤਾ ਜੇ ਮੇਰੇ ਭਾਈਆ ਜੀ ਨੇ ਕੀਹ ਕੀਤਾ। ਛੁੱਟੀ ਕੱਟ ਕੇ ਵਾਪਸ ਨੌਕਰੀ ਤੇ ਗਏ ਹੀ ਨਹੀਂ, ਅਸਤੀਫਾ ਡਾਕ ਰਾਹੀਂ ਭੇਜ ਦਿੱਤਾ।

ਸਾਰੀ ਕਲਾਸ ਮੇਰੇ ਵੱਲ ਗਹੁ ਨਾਲ ਵੇਖ ਰਹੀ ਸੀ, ਮਾਸਟਰ ਜੀ ਨੇ ਫੇਰ ਗੱਲ ਸ਼ੁਰੂ ਕੀਤੀ।

"ਪਿਆਰੇ, ਤਾਲਬ ਇਲਮੋਂ, ਇਹ ਨਾਮਧਾਰੀ ਜਾਂ ਕੂਕੇ ਬਹੁਤ ਬਹਾਦਰ ਸਿੱਧ ਹੋਏ," ਅਜੇ ਉਹਨਾਂ ਹੋਰ ਬਹੁਤ ਕੁਝ ਕਹਿਣਾ ਸੀ ਪਰ ਘੰਟੀ ਫੇਰ ਵੱਜ ਗਈ। ਸਾਰੇ ਮੁੰਡਿਆਂ ਬੜੀ ਨਫਰਤ ਨਾਲ ਉਧਰ ਵੱਲ ਵੇਖਿਆ, ਜਿਧਰੋਂ ਘੰਟੀ ਦੀ ਆਵਾਜ਼ ਆ ਰਹੀ ਸੀ।"

ਮਜਬੂਰਨ ਅਸੀਂ ਕੁਝ ਹਿੰਦੀ ਪੜਨ ਵਾਲੇ ਕਮਰੇ ਚਲੇ ਗਏ ਤੇ ਬਾਕੀ ਫ਼ਾਰਸੀ ਵਾਲੇ ਕਮਰੇ ਚਲੇ ਗਏ।

ਰਾਤ ਨੂੰ ਖਾਣਾ ਖਾਕੇ ਜਦੋਂ ਅਸੀਂ ਆਪਣੀਆਂ ਮੰਜੀਆਂ ਤੇ ਬੈਠੇ ਸਾਂ, ਮੇਰੇ ਨਾਲ ਦੇ ਅਨੋਖ ਸਿੰਘ ਨੇ ਸਕੂਲ ਵਿਚਲੀ ਫੇਰ ਉਹ ਹੀ ਗੱਲ ਛੇੜ ਦਿੱਤੀ।

"ਅਮਰੀਕ ਤੂੰ ਅੱਗੇ ਤਾਂ ਇਹ ਗੱਲ ਕਦੇ ਨਹੀਂ ਦੱਸੀ।"

"ਕੀਹ ਦੱਸਦਾ ਪਿਆਰੇ! ਇਹ ਗੱਲਾਂ ਆਪੇ ਦੱਸਣ ਵਾਲੀਆਂ ਥੋੜੀਆਂ ਹੁੰਦੀਆਂ ਨੇ, ਕੋਈ ਪੁੱਛਦਾ ਤਾਂ ਹੀ ਦੱਸਦਾ ਨਾਂ।" ਮੈਂ ਉੱਤਰ ਦਿੱਤਾ।

" ਲੈ ਸੁਣ, "ਕਲੇਜਾ ਥਾਮ ਲੋ ਪਹਿਲੇ ਸੁਣੋ ਫਿਰ ਦਾਸਤਾਂ ਮੇਰੀ" ਮੇਰੇ ਦਾਦਾ ਜੀ ਨੂੰ ਲਾਇਲਪੁਰ ਚਾਰ ਮੁਰੱਬੇ ਮਿਲੇ ਸਨ, ਜਦੋਂ ਬਾਰ ਆਬਾਦ ਹੋਈ ਤੇ ਨਹਿਰਾਂ ਆਈਆਂ ਸਨ, ਓਦੋਂ ਥੋੜੀ ਵਾਹੀ ਵਾਲਿਆਂ ਨੂੰ ਅੰਗਰੇਜ਼ ਸਰਕਾਰ ਨੇ ਮੁਫਤ ਮੁਰੱਬੇ ਦਿੱਤੇ ਸਨ। ਮੇਰੇ ਦਾਦਾ ਜੀ ਸੰਤ ਤਖ਼ਤ ਸਿੰਘ ਜੀ ਪਹਿਲਾਂ ਕਿੱਤੇ ਕੁਝ ਸਾਲ ਫੌਜ ਵਿਚ ਰਹੇ ਸਨ, ਪਹਿਲੀ ਵੱਡੀ ਜੰਗ ਵੇਲੇ।

ਕੋਲ ਬੈਠੇ ਮੇਰੇ ਸਾਥੀ ਚਮਨ ਲਾਲ ਨੇ ਠੋਡੀ ਤੇ ਹੱਥ ਰੱਖਦਿਆਂ ਪੁੱਛਿਆ, "ਉਹ ਮੁਰੱਬੇ ਕਿਧਰ ਗਏ ਹੁਣ ਤਾਂ ਜ਼ਮੀਨ ਥੋੜੀ ਹੀ ਹੈ।" ਚਮਨ ਲਾਲ ਮੇਰੇ ਪਿੰਡ ਲਾਲੇਪੁਰ ਦੇ ਨਾਲ ਦੇ ਪਿੰਡ "ਮੱਟੂ ਭਾਈਕੇ" ਦੁਕਾਨਦਾਰ ਦਾ ਮੁੰਡਾ ਸੀ ਤੇ ਸਾਡੇ ਸਾਰੇ ਖਾਨਦਾਨ ਨੂੰ ਪੂਰੀ ਤਰ੍ਹਾਂ ਜਾਣਦਾ ਸੀ। ਸਾਰੇ ਮੁੰਡੇ ਮੇਰੇ ਵੱਲ ਹੀ ਵੇਖ ਰਹੇ ਸਨ, ਜਿਵੇਂ ਨਿੱਕੇ ਪੋਤਰਿਆਂ ਨੂੰ ਕੋਈ ਦਾਦੀ ਮਾਂ ਪਰੀ ਕਹਾਣੀ ਸੁਣਾ ਰਹੀ ਹੋਵੇ। ਦੱਸਣਾ ਯਾਰੋ ਕਾਹਲ ਨਾ ਕਰੋ, "ਮੈਂ ਠਰੰਮੇ ਨਾਲ ਆਖਿਆ।

"ਮੇਰੇ ਦਾਦਾ ਜੀ ਸ. ਈਸ਼ਰ ਸਿੰਘ ਜੀ ਤੇ ਉਹਨਾਂ ਦੇ ਭਰਾ ਸ. ਤਖ਼ਤ ਸਿੰਘ ਜੀ ਇਕ ਵਾਰ ਸ਼੍ਰੀ ਭੈਣੀ ਸਾਹਿਬ ਗਏ ਹੋਏ

ਸਨ। ਹੁਣ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਦੇ ਪਿਤਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਬੀਕਾਨੇਰੋਂ ਕਾਲ ਦੇ ਮਾਰੇ ਲੋਕਾਂ ਦੀ ਲੰਗਰ ਦੀ ਸੇਵਾ ਕਰਵਾ ਰਹੇ ਸਨ।"

ਇਕ ਦਿਨ ਇਕ ਅੰਗਰੇਜ਼ ਅਫ਼ਸਰ ਸ੍ਰੀ ਭੈਣੀ ਸਾਹਿਬ ਆਇਆ ਤੇ ਲੋਕਾਂ ਦੀ ਭੀੜ ਵੇਖ ਕੇ ਸਤਿਗੁਰੂ ਨੂੰ ਕਹਿਣ ਲੱਗਾ, "ਬਾਬਾ ਸਾਹਿਬ ਏਹ ਭੀੜ ਤੋ ਆਪ ਕੋ ਖਾ ਜਾਏਗੀ, ਕੈਸੇ ਔਰ ਕੱਬ ਤੱਕ ਐਸਾ ਚਲੇਗਾ।"

ਸਤਿਗੁਰੂ ਸਾਹਿਬ ਜੀ ਨੇ ਸਹਿਜ ਸੁਭਾ ਆਖਿਆ, "ਜੈਸੇ ਉਪਰ ਵਾਲਾ ਚਲਾਏਗਾ ਚਲੇਗਾ, ਖਤਮ ਹੋ ਗਿਆ ਤਾਂ ਅਸੀਂ ਵੀ ਇਹਨਾਂ ਦੇ ਨਾਲ ਹੀ ਚੱਲ ਪਵਾਂਗੇ।"

ਅਫਸਰ ਨੇ ਕਿਹਾ, "ਹਮਾਰੀ ਸਰਕਾਰ ਲੋਗੋਂ ਕੋ ਮੁਫ਼ਤ ਜ਼ਮੀਨ ਦੇ ਰਹੀ ਹੈ, ਬਹੁਤ ਸੀ ਜ਼ਮੀਨ ਡੇਰੇ ਕੇ ਨਾਮ ਲਗਵਾ ਦੂੰ ਤਾਕਿ ਆਪਕਾ ਕਾਮ ਠੀਕ ਢੰਗ ਸੇ ਚਲ ਸਕੇ।"

ਸਤਿਗੁਰੂ ਜੀ ਦੇ ਚਿਹਰੇ ਤੇ ਜੋਸ਼ ਭਰੀ ਲਾਲੀ ਆ ਗਈ ਤੇ ਕਹਿਣ ਲੱਗੇ, "ਦੇਣੀ ਹੈ ਤਾਂ ਇੰਗਲੈਂਡੋਂ ਸਾਨੂੰ ਜ਼ਮੀਨ ਦਿਓ, ਇਹ ਭਾਰਤ ਤਾਂ ਸਾਰਾ ਸਾਡਾ ਏ, ਤੁਸੀਂ ਕੌਣ ਹੁੰਦੇ ਓ ਭਾਰਤ ਵਿਚੋਂ ਸਾਨੂੰ ਜ਼ਮੀਨ ਦੇਣ ਵਾਲੇ, ਧੋਖੇ ਨਾਲ ਸਾਡੇ ਦੇਸ਼ ਤੇ ਕਬਜ਼ਾ ਕਰਕੇ ਸਾਨੂੰ ਦਾਨ ਕਰਨਾ ਚਾਹੁੰਦੇ ਹੋ। ਅਖੇ, "ਅੱਗ ਲੈਣ ਆਈ ਘਰ ਦੀ ਮਾਲਕ ਬਣ ਬੈਠੀ।"

ਅੰਗਰੇਜ਼ ਅਫਸਰ ਗੁੱਸੇ ਨਾਲ ਪੈਰ ਪਟਕਦਾ ਹੋਇਆ ਚੱਲਾ ਗਿਆ।

"ਯਾਰ ਸਾਨੂੰ ਇਹ ਦੱਸ ਤੁਹਾਡੀ ਜ਼ਮੀਨ ਕਿਵੇਂ ਥੋੜ੍ਹੀ ਰਹਿ ਗਈ? "

ਕਾਹਲੇ ਨਾਂ ਪਵੋ ਯਾਰ! ਜਦੋਂ ਅੰਗਰੇਜ਼ ਅਫਸਰ ਸਤਿਗੁਰੂ ਹਰੀ ਸਿੰਘ ਜੀ ਨਾਲ ਗੱਲਬਾਤ ਕਰ ਰਿਹਾ ਸੀ, ਮੇਰੇ ਦੋਵੇਂ ਦਾਦਾ ਜੀ ਵੀ ਕੋਲ ਖੜ੍ਹੇ ਸਨ, ਦੋਹਾਂ ਭਰਾਵਾਂ ਇਕ ਦੂਜੇ ਵੱਲ ਵੇਖਿਆ ਤੇ ਕੋਈ ਫੈਸਲਾ ਕਰਕੇ ਪਿੰਡ ਆ ਗਏ।"

"ਪਿੰਡ ਆਏ ਤੇ ਅੰਗਰੇਜ਼ ਸਰਕਾਰ ਦੇ ਦਿੱਤੇ ਮੁਰੱਬਿਆਂ ਤੇ ਮੁੜ ਨਹੀਂ ਗਏ। ਕਈ ਸਾਲ ਨੋਟਿਸ ਵੀ ਆਉਂਦੇ ਰਹੇ। ਮਾਮਲਾ ਵੀ ਭਰਦੇ ਰਹੇ ਪਰ ਨਾ ਜੀ, ਸ੍ਰੀ ਭੈਣੀ ਸਾਹਿਬ ਦੋਵੇਂ ਇਹ ਹੀ ਫੈਸਲਾ ਕਰਕੇ ਆਏ ਸੀ ਕਿ ਆਪਾਂ ਅੰਗਰੇਜ਼ ਸਰਕਾਰ ਦੇ ਦਿੱਤੇ ਮੁਰੱਬਿਆਂ ਤੇ ਨਹੀਂ ਜਾਣਾ।"

"ਇਹ ਹੀ ਨਹੀਂ", ਮੈਂ ਗੱਲ ਜਾਰੀ ਰੱਖੀ, "ਮੇਰੇ ਦਾਦਾ ਜੀ ਸਾਰੀ ਉਮਰ ਹੱਥ ਦੀ ਖੱਡੀ ਦੇ ਬੁਣੇ ਹੋਏ ਕਪੜੇ ਪਹਿਣਦੇ ਹਨ। ਉਹ ਹੀ ਨਹੀਂ ਸਾਡਾ ਸਾਰਾ ਟੱਬਰ ਹੀ ਦੇਸੀ ਖੱਦਰ ਪਹਿਣਦਾ ਹੈ। ਮੇਰਾ ਕੁੜਤਾ ਪਜ਼ਾਮਾ ਵੀ ਘਰ ਦੇ ਖੱਦਰ ਦਾ ਹੀ ਹੈ। ਸੀਤਾ ਵੀ ਮੇਰੀ ਮਾਤਾ ਨੇ ਹੱਥ ਦੀ ਸੂਈ ਨਾਲ ਹੈ।

"ਬੜਾ ਔਖਾ ਏ ਯਾਰੋ, ਏਨਾਂ ਸੰਜਮ ਵਰਤਣਾਂ," ਇਕ ਮੁੰਡੇ ਖਰੈਤੀ ਲਾਲ ਨੇ ਆਖਿਆ।

"ਚੰਗਾ ਫਿਰ ਹੁਣ ਕੁਝ ਦੇਰ ਪੜ੍ਹ ਲਈਏ, ਸੁਪਰਡੈਂਟ ਸਾਹਿਬ ਆ ਰਹੇ ਹੋਣਗੇ। ਗੁੱਸੇ ਹੋਣਗੇ, ਸਾਨੂੰ ਕੱਠਿਆਂ ਨੂੰ ਬੈਠੇ ਵੇਖ ਕੇ, ਕੱਲ ਨੂੰ ਬਾਕੀ ਦੀਆਂ ਗੱਲਾਂ ਕਰਾਂਗੇ।" ਮੈਂ ਆਪਣੀ ਗੱਲ ਵਿਚ ਛਡ ਕੇ ਆਖਿਆ।

ਸਾਰੇ ਮੇਰੇ ਸਾਥੀ ਆਪਣੀਆਂ ਸੀਟਾਂ ਤੇ ਚਲ ਗਏ ਤੇ ਅਸੀ ਪੜ੍ਹਨ ਲੱਗ ਪਏ।

ਦੂਜੇ ਦਿਨ ਸ਼ਾਮ ਦਾ ਖਾਣਾ ਖਾਂਦੇ ਹੀ ਸਾਰੇ ਮੁੰਡੇ ਮੇਰੀ ਸੀਟ ਤੇ ਕੱਠੇ ਹੋ ਗਏ। ਅੱਜ ਦੂਜੇ ਕਮਰਿਆਂ ਵਿਚੋਂ ਵੀ ਕਈ ਵਿਦਿਆਰਥੀ ਆ ਗਏ ਸਨ।

"ਛੇਤੀ ਕਰੋ ਸੰਤ ਜੀ ਸਾਨੂੰ ਉਹਨਾਂ ਸ਼ਹੀਦਾਂ ਬਾਰੇ ਕੁਝ ਦੱਸੋ ਜੋ ਅੰਗਰੇਜ਼ਾਂ ਨੇ ਤੋਪਾਂ ਨਾਲ ਉੱਡਾ ਦਿੱਤੇ ਸਨ।"

ਮੈਂ ਫਿਰ ਵਿਸਥਾਰ ਨਾਲ ਮਾਲੇਰਕੋਟਲੇ ਦੇ ਸ਼ਹੀਦੀ ਸਾਕੇ ਦੀ ਵਾਰਤਾ ਸੁਨਾਈ, ਵਰਿਆਮ ਸਿੰਘ ਦੀ ਢੀਮਾਂ ਕੱਠੀਆਂ ਕਰਕੇ ਸ਼ਹੀਦੀ ਪਾਣ ਵਾਲਾ ਸਾਕਾ, ਬਿਸ਼ਨ ਸਿੰਘ ਦਾ ਕਾਵਨ ਨੂੰ ਦਾੜੀਓਂ ਫੜ ਕੇ ਖਿੱਚਣ ਦੀ ਗੱਲ ਤੇ ਫੇਰ ਸ਼ਹੀਦ ਹੋਣ ਵਾਲੀ ਗੱਲ ਕੀਤੀ, ਕਿਵੇਂ ਹੱਸ ਹੱਸ ਫਾਂਸੀ ਗਲੇ ਪਾ ਕੇ ਸ਼ਹੀਦ ਹੋਏ। ਕਿਵੇਂ ਤੋਪਾਂ ਅੱਗੇ ਭੱਜ ਭੱਜ ਕੇ ਆਪੇ ਉਡਦੇ ਰਹੇ।

ਮੈਂ ਸਾਰਾ ਇਤਿਹਾਸ ਹੀ ਇਕ ਪ੍ਰਕਾਰ ਨਾਲ ਦੁਹਰਾ ਦਿੱਤਾ। ਕਈ ਦਿਨਾਂ ਵਿਚ ਜਿਵੇਂ ਮੇਰੀ ਮਾਤਾ ਲਾਭ ਕੌਰ ਜੀ (ਮੇਰੀ ਮਾਤਾ ਸੰਤ ਤਰਨ ਸਿੰਘ ਵਹਿਮੀ ਜੀ ਦੀ ਸੱਕੀ ਭੈਣ ਸੀ) ਨੇ ਮੈਨੂੰ ਵਿਸਥਾਰ ਨਾਲ ਦੱਸਿਆ ਹੋਇਆ ਸੀ। ਹਰ ਰੋਜ਼ ਮੁੰਡੇ ਮੇਰੀ ਸੀਟ ਤੇ ਕੱਠੇ ਹੋ ਜਾਂਦੇ ਤੇ ਮੈਂ ਰੋਜ਼ ਹੀ ਕੋਈ ਨਾ ਕੋਈ ਸਾਖੀ ਸੁਣਾ ਦਿੰਦਾ। ਸਾਰੇ ਮੇਰੇ ਸਾਥੀ ਹੁਣ ਮੈਨੂੰ ਬੜੀ ਇੱਜ਼ਤ ਨਾਲ ਦੇਖਦੇ ਸਨ, ਜਿੱਥੇ ਪਹਿਲਾਂ ਮੇਰੇ ਕਪੜਿਆਂ ਵੱਲ ਵੇਖ ਕੇ ਹੱਸਦੇ ਰਹਿੰਦੇ। ਮੇਰੇ ਸੁੱਕਣੇ ਪਏ ਕਛਹਿਰੇ ਨੂੰ ਬਰੇਕਾਂ ਵਾਲਾ ਕੱਛਾ ਕਹਿ ਕੇ ਮਖੌਲ ਕਰਦੇ। ਹੁਣ ਮੇਰਾ ਸਾਰੇ ਬੋਰਡਿੰਗ ਹਾਊਸ ਵਿਚ ਬਹੁਤ ਸਨਮਾਨ ਹੋਣ ਲੱਗ ਪਿਆ। ਮੇਰਾ ਲਿਬਾਸ ਹੁਣ ਹਾਸੋ ਹੀਣਾਂ ਨਹੀਂ ਸੀ ਸਮਝਿਆ ਜਾਂਦਾ।

ਇਕ ਦਿਨ ਸਾਡੇ ਸਕੂਲ ਵਿਚ ਮਾਤਾ "ਚੇਚਕ" ਦੇ ਟੀਕੇ ਲਾਣ ਵਾਲੇ ਆ ਗਏ। ਮੈਂ ਉਸ ਦਿਨ ਕਲਾਸੋਂ ਗੈਰ ਹਾਜ਼ਰ ਹੋ ਗਿਆ ਕਿਉਂਕਿ ਮੈਨੂੰ ਮੇਰੇ ਮਾਤਾ ਪਿਤਾ ਨੇ ਟੀਕਾ ਲਵਾਉਣੋ ਵਰਜ ਰੱਖਿਆ ਸੀ।

"ਟੀਕਾ ਲਵਾਉਣ ਵਿਚ ਕੀਹ ਹਰਜ ਏ ਸੰਤਾ" ਬਸ਼ੀਰ ਨੇ ਮੈਨੂੰ ਪੁੱਛਿਆ।

"ਸਾਨੂੰ ਸਾਡੇ ਸਤਿਗੁਰੂ ਜੀ ਦਾ ਹੁਕਮ ਨਹੀਂ, ਪਿਆਰੇ ਟੀਕਾ ਲਵਾਉਣ ਦਾ।" ਮੈਂ ਆਖਿਆ। "ਪਿਛਲੇ ਸਾਲ ਮੇਰੇ ਛੋਟੇ ਭਰਾ ਨੂੰ ਟੀਕਾ ਨਾ ਲਵਾਉਣ ਕਰਕੇ ਮੇਰੇ ਪਿਤਾ ਜੀ ਦੀ ਅਫਸਰ ਨੇ ਸ਼ਿਕਾਇਤ ਕਰ ਦਿੱਤੀ ਤੇ ਉਹਨਾਂ ਨੂੰ ਲਾਹੌਰ ਤੱਕ ਤਰੀਕਾਂ ਭੁਗਤਣੀਆਂ ਪਈਆਂ ਸਨ।

"ਯਾਰ ਤੁਸੀਂ ਤਾਂ ਗੁਲਾਮ ਭਾਰਤ ਵਿਚ ਰਹਿ ਕੇ ਵੀ ਆਜ਼ਾਦ ਜ਼ਿੰਦਗੀ ਗੁਜ਼ਾਰ ਰਹੇ ਹੋ।" ਬਸ਼ੀਰ ਨੇ ਹੈਰਾਨ ਹੁੰਦੇ ਹੋਏ ਆਖਿਆ।

ਸਾਨੂੰ ਗਰਮੀਆਂ ਦੀਆਂ ਛੁੱਟੀਆਂ ਹੋ ਗਈਆਂ ਤੇ ਅਸੀਂ ਸਾਰੇ ਆਪੋ ਆਪਣੇ ਘਰੀਂ ਚਲੇ ਗਏ।

ਛੁੱਟੀਆਂ ਕੱਟ ਕੇ ਜਦੋਂ ਅਸੀਂ ਫੇਰ ਸਕੂਲੇ ਗਏ ਤਾਂ ਅੱਜ ਸਾਡੇ ਇਤਿਹਾਸ ਦੇ ਟੀਚਰ ਜਨਾਬ ਅਬਦੁਲ ਮਜੀਦ ਸਾਹਿਬ ਕਿਤੇ ਨਜ਼ਰ ਨਹੀਂ ਸਨ ਆ ਰਹੇ।

ਇਕ ਦਿਨ, ਦੋ ਦਿਨ, ਜਦੋਂ ਉਹ ਕਈ ਦਿਨ ਸਕੂਲ ਨਾਂ ਆਏ ਤਾਂ ਅਸਾਂ ਇਕ ਦਿਨ ਪੁੱਛ ਹੀ ਲਿਆ। ਇੰਗਲਿਸ਼ ਟੀਚਰ ਢੀਂਗੜਾ ਸਾਹਿਬ ਨੇ ਜੋ ਕੁਝ ਦੱਸਿਆ ਅਸੀਂ ਸੁਣ ਕੇ ਸੁੰਨ ਹੋ ਗਏ।

"ਕਾਕਾ, ਜਨਾਬ ਅਬਦੁਲ ਮਜੀਦ ਸਾਹਿਬ, ਏਥੋਂ ਤਬਦੀਲ ਹੋ ਕੇ ਕਿਸੇ ਹੋਰ ਸਕੂਲ ਚਲੇ ਗਏ ਹਨ।"

"ਕਾਰਨ ਕੀ ਹੋਇਆ ਏ," ਅਸਾਂ ਪੁੱਛਿਆ।

"ਛੁੱਟੀਆਂ ਤੋਂ ਪਹਿਲਾਂ ਤੁਹਾਨੂੰ ਤਾਰੀਖ ਪੜ੍ਹਾਂਦਿਆਂ ਉਹ ਤੁਹਾਡੀ ਕਲਾਸ ਨੂੰ ਅੰਗਰੇਜ਼ ਸਰਕਾਰ ਦੇ ਖਿਲਾਫ਼ ਜੋ ਕੁਝ ਦੱਸਦੇ ਰਹੇ ਉਸਦੀ ਬਿਨਾ ਤੇ ਉਹਨਾਂ ਨੂੰ ਟਰਮੀਨੇਟ ਕਰ ਦਿੱਤਾ ਗਿਆ ਸੀ। ਪਰ ਭਲਾ ਹੋਵੇ ਸ. ਪ੍ਰਤਾਪ ਸਿੰਘ ਘਰਜਾਖ ਵਾਲਿਆਂ ਦਾ ਜਿੰਨ੍ਹਾਂ ਉਹਨਾਂ ਨੂੰ ਫੇਰ ਬਹਾਲ ਕਰਵਾਇਆ, ਨਹੀਂ ਤੇ ਬੜਾ ਮੁਸ਼ਕਿਲ ਹੋ ਜਾਣਾ ਸੀ ਉਹਨਾਂ ਲਈ।" ਢੀਂਗੜਾ ਸਾਹਿਬ ਏਨੀ ਕਹਿਕੇ ਜਾਣ ਹੀ ਲੱਗੇ ਸਨ ਕਿ ਮੁੰਡਿਆਂ ਪੁੱਛ ਲਿਆ, "ਸਰਕਾਰ ਨੂੰ ਇਸ ਬਾਰੇ ਕਿਸ ਨੇ ਜਾ ਦੱਸਿਆ?"

"ਤੁਸੀਂ ਨਾ ਪੁੱਛੋ ਇਹ ਗੱਲ ਬੇਟਾ, "ਦੀਵਾਰੋਂ ਕੇ ਭੀ ਕਾਨ ਹੋਤੇ ਹੈ।" ਵਾਲੀ ਗੱਲ ਸਾਡੇ ਸਕੂਲ ਵਿਚ ਹੀ ਐਸੇ ਅਫਸਰ ਹਰ ਵਕਤ ਮੌਜੂਦ ਰਹਿੰਦੇ ਨੇ ਜੋ ਹਰ ਗੱਲ ਉਨ੍ਹਾਂ ਤੱਕ ਪਹੁੰਚਾਂਦੇ ਰਹਿੰਦੇ ਹਨ।

"ਬੇੜੀ ਡੁੱਬੇ ਇਹਨਾਂ ਜਾਸੂਸਾਂ, ਪਿੱਠੂਆਂ ਤੇ ਟੋਡੀਆਂ ਦੀ ਜੋ ਅੰਗਰੇਜ਼ਾਂ ਦੀ ਜ਼ਾਲਮ ਸਰਕਾਰ ਨੂੰ ਕਾਇਮ ਰੱਖਣ ਵਿਚ ਸਹਾਈ ਹੋ ਰਹੇ ਹਨ।" ਮੇਰੇ ਜਮਾਤੀ ਅਨੋਖ ਸਿੰਘ ਨੇ ਬੜੇ ਜੋਸ਼ ਵਿਚ ਆਖਿਆ।

"ਚੁੱਪ ਕਰੋ ਬਾਬਾ, ਆਪਣੀ ਕਲਾਸ ਵਿਚ ਜਾਓ ਤੇ ਪੜ੍ਹਾਈ ਕਰੋ"

ਮੁੜਦੇ ਹੋਏ ਮੈਂ ਪੁੱਛਿਆ, "ਜਨਾਬ ਮੇਰੀ ਇਕ ਕਿਤਾਬ ਸੀ ਉਹਨਾਂ ਕੋਲ, ਉਹ ਤਾਂ ਦੇ ਜਾਂਦੇ।"

"ਓਸੇ ਕਿਤਾਬ ਨੇ ਹੀ ਤਾਂ ਪੁਆੜਾ ਪਾਇਆ, ਉਹਨਾਂ ਦੇ ਘਰ ਪੁਲਸ ਨੇ ਜਦੋਂ ਛਾਪਾ ਮਾਰਿਆ ਤਾਂ ਇਕ ਕਿਤਾਬ ਉਹਨਾਂ ਦੇ ਘਰੋਂ ਮਿਲੀ ਜੋ ਸਰਕਾਰ ਨੇ ਜ਼ਬਤ ਕਰ ਰੱਖੀ ਸੀ, "ਓਸ ਵਿਚ ਸਰਕਾਰ ਦੇ ਖਿਲਾਫ ਬਹੁਤ ਕੁਝ ਲਿਖਿਆ ਹੋਇਆ ਸੀ।" ਉਹਨਾਂ ਦੀ ਬਹੁਤ ਪੁੱਛ ਗਿਛ ਹੋਈ ਕਿ ਇਹ ਕਿਤਾਬ ਉਹਨਾਂ ਕਿਥੋਂ ਲਈ, ਪਰ ਉਹਨਾਂ ਇਹ ਹੀ ਦੱਸਿਆ ਕਿ ਮੈਂ ਇਕ ਰੱਦੀ ਵੇਚਣ ਵਾਲੇ ਤੋਂ ਲਈ ਸੀ। ਢੀਂਗੜਾ ਸਾਹਿਬ ਜਾ ਚੁੱਕੇ ਸਨ ਤੇ ਮੈਂ ਓਥੇ ਹੀ ਖੜ੍ਹਾ ਸੋਚ ਰਿਹਾ ਸਾਂ।

ਇਸ ਸਾਰੇ ਕੁਝ ਦਾ ਜ਼ੁਮੇਵਾਰ ਮੈਂ ਹੀ ਹਾਂ।

## ਉਲਫ਼ਤ ਬਾਜਵਾ

*—ਡੀ. ਆਰ. ਧਵਨ*

ਕਿੱਧਰ ਤੂੰ ਹੋ ਗਿਆ ਓ ਯਾਰ ਅਗੋ ਪਿੱਛੇ।
ਲਭਦੇ ਨੇ ਤੈਨੂੰ ਤੇਰੇ ਦਿਲਦਾਰ ਅੱਗੇ ਪਿੱਛੇ।

ਤੂੰ ਭਾਰ ਸੌ ਗਮਾਂ ਦਾ ਕੱਲਾ ਸੀ ਚੁੱਕੀ ਫਿਰਦਾ,
ਕੋਈ ਨਹੀਂ ਸੀ ਤੇਰਾ ਗਮਖ੍ਹਾਰ ਅੱਗੇ ਪਿੱਛੇ।

ਤੇਰੇ ਨਸੀਬ ਦੇ ਵਿਚ ਭਟਕਣ ਲਿਖੀ ਸੀ ਰੱਬ ਨੇ,
ਬੇਚੈਨੀਆਂ ਤੇਰੇ ਸਨ ਘਰ-ਬਾਰ, ਅੱਗੇ ਪਿੱਛੇ।

ਕੀਤਾ ਮੁਕਾਬਲਾ ਤੂੰ ਹੱਸ ਕੇ ਮੁਸੀਬਤਾਂ ਦਾ,
ਕੀਤਾ ਨਹੀਂ ਤੂੰ ਮੁੱਖ ਤੋਂ ਇਜ਼ਹਾਰ ਅੱਗੇ ਪਿੱਛੇ।

ਬਾਜ਼ਾਰ, ਗਲੀਆਂ, ਸੜਕਾਂ, ਵੀਰਾਨ ਮੈਨੂੰ ਜਾਪਣ,
ਤੇਰੇ ਬਿਨਾਂ ਹੈ ਸੁੰਨਾ ਸੰਸਾਰ ਅੱਗੇ ਪਿੱਛੇ।

ਤੂੰ ਹਮਸਫ਼ਰ ਸੀ ਮੇਰਾ ਹਰ ਸ਼ਹਿਰ ਹਰ ਗਰਾਂ ਵਿਚ,
ਤਨਹਾ ਮੈਂ ਰਹਿ ਗਿਆ ਹਾਂ ਹੁਣ ਯਾਰ ਅੱਗੇ ਪਿੱਛੇ।

ਖਾਂਦੀ ਹੈ ਡੱਕੋ-ਡੋਲੇ ਬੇੜੀ ਗ਼ਜ਼ਲ ਦੀ "ਉਲਫ਼ਤ",
ਦਿਸਦਾ "ਧਵਨ" ਚੁਫੇਰੇ ਮੰਝਧਾਰ ਅੱਗੇ ਪਿੱਛੇ।

## ਬਾਬਾ ਬੰਨੋਆਣਾ

*—ਚਰਨ ਸੀਚੇਵਾਲਵੀ*

ਮੈਂ ਤਾਂ ਇਸਨੂੰ ਜਦ ਵੀ ਡਿੱਠਾ ਡਿੱਠਾ ਅੱਖਰ ਖਾਂਦਾ,
ਅੱਖਰਾਂ ਦੇ ਵਿਚ ਇਸਨੂੰ ਆਉਂਦੇ ਮੰਦ ਮੰਦ ਮੁਸਕਾਉਣਾ।

ਆਪਣਾ ਇਸਦਾ ਲਹਿਜਾ ਹੈ ਤੇ ਆਪਣੀ ਇਸਦੀ ਬੋਲੀ,
ਸ਼ਬਦਾਂ ਦੇ ਵਿਚ ਇਸਨੂੰ ਆਉਂਦੇ ਆਪਣੇ ਨਾਲ ਉਡਾਉਣਾ।

ਰੁੱਖਾਂ ਦੇ ਵਿਚ ਇਸਨੂੰ ਆਉਂਦੇ ਰੁੱਖ ਜਿਹਾ ਬਣ ਜਾਣਾ,
ਫੁੱਲਾਂ ਦੇ ਵਿਚ ਇਸਨੂੰ ਆਉਂਦੇ ਮਹਿਕ ਮਹਿਕ ਮਹਿਕਾਉਂਣਾ।

ਸਿੱਖਣੀ ਹੈ ਤਾਂ ਲਉ ਇਸਤੋਂ ਕਰਨੀ ਪੱਤਰਕਾਰੀ,
ਪੱਤਰਕਾਰੀ ਵਾਲਾ ਆਉਂਦਾ ਪੈਡਲ ਇਹਨੂੰ ਘੁਮਾਉਣਾ।

ਅੱਜ ਦੇ ਰਿਸ਼ੀਆਂ ਮੁਨੀਆਂ ਨਾਲੋਂ ਇਸਦਾ ਜੱਪ ਤੱਪ ਉੱਚਾ,
ਰੁੱਖੀ-ਮਿੱਸੀ ਖਾ ਕੇ ਸਿੱਖਿਆ ਜਿਸਨੇ ਫਰਜ਼ ਨਿਭਾਉਣਾ।

ਭਾਵੇਂ ਸਤਲੁਜ ਚੜ੍ਹਿਆ ਹੋਵੇ ਭਾਵੇਂ ਹੋਵੇ ਤਲਖ ਸਮੁੰਦਰ,
ਸਹਿਜ ਨਾਲ ਇਸਨੂੰ ਹੈ ਆਉਂਦਾ ਕੁੱਜੇ ਦੇ ਵਿਚ ਪਾਉਣਾ।

'ਚਰਨ' ਏਹੋ ਜਿਹੇ ਫੱਕਰ ਬਾਰੇ ਆਖੇ ਤਾਂ ਕੀ ਆਖੇ,
ਇਸ ਲਈ ਇਸਨੂੰ ਮੁੜ ਮੁੜ ਪੈਂਦਾ ਮੈਨੂੰ ਸੀਸ ਝੁਕਾਉਣਾ।

# ਹਾਂ ਵੇ ਕਦੀ ਫੇਰ ਮਿਲੀਂ ਵੇ

—ਜਗਦੀਸ਼ ਸਿੰਘ

ਯਾਦਾਂ! ਵੱਡੀ ਉਮਰ ਦਾ ਆਸਰਾ ਵੀ ਹੁੰਦੀਆਂ ਹਨ ਅਤੇ ਝੋਰਾ ਵੀ। ਪਿਛਲੀਆਂ ਤਸਵੀਰਾਂ ਵੇਖ ਨੇ ਉਤਸ਼ਾਹ ਵੀ ਆਉਂਦਾ ਹੈ ਅਤੇ ਉਦਾਸੀ ਵੀ। ਜਦੋਂ ਦੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਪਰਾਮਤਾ ਜੇਹੀ ਧਾਰੀ ਹੈ ਤਾਂ ਯਾਦਾਂ ਦਾ ਝੋਰਾ ਕਈ ਵਾਰ ਬੁੱਲ੍ਹਾਂ ਤੋਂ ਬਾਹਰ ਵੀ ਆ ਜਾਂਦੈ। ਕਿੱਥੇ ਗਏ ਉਹ ਦਿਨ? ਉਹ ਦੇਸ਼ ਵਿਦੇਸ਼ ਦੀਆਂ ਮੁਸਾਫਰੀਆਂ ਹਵਾਈ ਜਹਾਜ਼ਾਂ ਦੇ ਝੂਟੇ ਤੇ ਵੱਡੀਆਂ ਵੱਡੀਆਂ ਕਾਨਫਰੰਸਾ ਤੇ ਵੱਡੇ ਵੱਡੇ ਲੋਕਾਂ ਨਾਲ ਮੁਲਾਕਾਤਾਂ। ਸੰਗੀਤ ਸੁਣਨ ਲਈ ਦਿੱਲੀ, ਬੰਬਈ, ਪੂਨਾ, ਔਰੰਗਾਬਾਦ ਆਹ ਕੀਤਾ ਹੋਇਆ ਸੀ ਅਤੇ ਭੈਣੀ ਸਾਹਿਬੋਂ ਕੋਈ ਨਾ ਕੋਈ ਸੁਨੇਹਾ ਆਇਆ ਹੀ ਰਹਿੰਦਾ ਸੀ। ਲੋਕਾਂ ਨੂੰ ਸਾਡੀ ਖੁਸ਼ਕਿਸਮਤੀ ਤੇ ਰਸ਼ਕ ਹੁੰਦਾ ਸੀ ਕਿ ਦੁਨੀਆਂ ਦਾ ਵੱਡੇ ਤੋਂ ਵੱਡਾ ਕਲਾਕਾਰ ਹੋਵੇ, ਇਹ ਕੋਲ ਬਹਿ ਕੇ ਸੁਣਦੇ ਹਨ ਅਤੇ ਇਹ ਸਤਿਗੁਰੂ ਸਾਹਿਬ ਜਿਨ੍ਹਾਂ ਦੀ ਇਕ ਝਲਕ ਪਾਉਣ ਨੂੰ ਲੋਕ ਤਰਸਦੇ ਹਨ ਜਿਹਨਾਂ ਦੇ ਇਕ ਬੋਲ ਨੂੰ ਸੁਣਨ ਲਈ ਕੋਈ ਵੀ ਮੁੱਲ ਤਾਰਨ ਨੂੰ ਤਿਆਰ ਹਨ, ਉਹ ਖੁਦ ਬੁਲਾ ਕੇ ਵਸਲ ਦਾ ਅਵਸਰ ਦਿੰਦੇ ਹਨ। ਇਹ ਸਭ ਗੱਲਾਂ ਪੁਰਾਣੀਆਂ ਹੋ ਗਈਆਂ ਨੇ। ਅੱਵਲ ਤਾਂ ਪੁਰਾਣੇ ਮਿਤਰ ਹੁਣ ਘਟਦੇ ਘਟਦੇ ਮੁੱਕ ਹੀ ਰਹੇ ਹਨ ਜਿਹੜੇ ਬਚੇ ਹਨ ਉਹ ਜਦ ਕਦੇ ਮਿਲਣ ਤਾਂ ਪੁਰਾਣੇ ਐਸ਼ਵਰਜ ਨੂੰ ਯਾਦ ਕਰਦੇ ਕਰਦੇ ਵੈਰਾਗੀ ਹੋ ਜਾਂਦੇ ਹਨ। ਕੋਈ ਕਵਿਤਾ ਰਾਹੀਂ ਲਹਿਲਤੀਆਂ ਕਢਦਾ ਹੈ ਤੇ ਕੋਈ ਜ਼ੁਬਾਨੀ ਘੁਸਰ ਮੁਸਰ ਵਾਂਗ ਹੀ ਦਿਲ ਹੌਲਾ ਕਰਦਾ ਹੈ। ਇਕ ਗਲ ਮੇਰੇ ਮੂੰਹੋਂ ਵੀ ਆਜ਼ਾਦ ਹੁੰਦੀ ਕਿ ਜਿਦਣ ਦੇ ਸਾਹਿਬ ਸਤਿਗੁਰੂ ਜੀ ਦਿਲੀ ਦੇ ਹਸਪਤਾਲ ਵਿਚ ਹੈਲੀਕਾਪਟਰ ਰਾਹੀਂ ਆਏ ਸਨ ਉਸ ਤੋਂ ਬਾਅਦ ਤਾਂ ਦਰਸ਼ਨ ਵੀ ਦਰਲਭ ਹਨ ਅਤੇ ਕੁਰਬਤ ਵੀ ਸੁਪਨਾ ਹੋ ਗਈ। "ਛੇੜੀ ਜਦੋਂ ਕਿਸੇ ਇਨਕਲਾਬ ਦੀ ਗਲ। ਯਾਦ ਆਈ ਸਾਨੂੰ ਇਕ ਖਾਬ ਦੀ ਗਲ।" ਮੀਸ਼ਾ ਦਾ ਸ਼ੇਅਰ ਬਦੋ ਬਦੀ ਯਾਦ ਆਉਂਦਾ।

ਸਾਲਾਂ ਬਾਦ ਜਦੋਂ ਸ੍ਰੀ ਭੈਣੀ ਸਾਹਿਬ ਤੋਂ ਸੁਨੇਹਾ ਆਇਆ ਕਿ ਤੁਹਾਨੂੰ ਯਾਦ ਕੀਤਾ ਹੈ ਕੋਈ ਸੰਗੀਤ ਦਾ ਪ੍ਰੋਗ੍ਰਾਮ ਹੈ ਤਾਂ ਖੁਸ਼ੀ ਵੀ ਹੋਈ ਤੇ ਸ਼ੱਕ ਵੀ ਕਿ ਕਿਸੇ ਨੇ ਸ਼ਕਾਇਤ ਨਾ ਕੀਤੀ ਹੋਵੇ। ਕੋਈ ਬਿਆਨ ਤੂਫ਼ਾਨ ਨਾ ਬਣ ਗਿਆ ਹੋਵੇ। ਆਖਰ ਬੰਦਾ ਆਪਣੇ ਕਰਮਾਂ ਤੋਂ ਹੀ ਡਰ ਰਿਹਾ ਹੁੰਦਾ ਹੈ। ਉਸ ਦਿਨ ਹੋਰ ਵੀ ਕੰਮ ਸਨ ਪਰ ਇਕ ਪ੍ਰੋਗਰਾਮ ਤਾਂ ਖਾਸ ਸੀ। ਭਾਅ ਵਰਿਆਮ ਸਿੰਘ ਸੰਧੂ ਦੇ ਘਰੋਂ ਬੀਬੀ ਰਜਵੰਤ ਕੌਰ ਹੋਰਾਂ ਕੈਨੇਡਾ ਤੋਂ ਆ ਕੇ ਘਰ ਵਿਚ ਇਕ ਧਾਰਮਕ ਸਮਾਗਮ ਰਖਿਆ ਸੀ। ਉਹਨਾਂ ਦੀ ਪੰਜਾਬ ਵਿਚਲੀ ਸੰਖੇਪ ਫੇਰੀ ਕਾਰਨ ਉਥੇ ਤਾਂ ਸਭ ਕੰਮ ਛੱਡ ਕੇ ਵੀ ਜਾਣਾ ਸੀ ਭਾਵੇਂ ਅਜ ਕਲ ਜਾਣ ਆਉਣ ਦੀ ਕੁਦਰਤੀ ਪਾਬੰਦੀ ਹੈ। ਭੈਣੀ ਸਾਹਿਬ ਦੇ ਦਰਗਾਹੀ ਹੁਕਮ ਅਗੇ ਤਾਂ ਸੰਧੂ ਸਾਹਿਬ ਨੇ ਵੀ ਸਿਰ ਝੁਕਾ ਦਿੱਤਾ।

੨੦ ਅਪਰੈਲ ਦਾ ਦਿਨ ਵਸਾਖੀ ਤੋਂ ਹਫਤਾ ਕੁ ਹੀ ਬਾਦ ਗਰਮੀ ਸਿਖਰ ਨੂੰ ਪੁੱਜ ਗਈ ਸੀ। ਅਸੀਂ ਭੈਣੀ ਸਾਹਿਬ ਨੂੰ ਜਾ ਰਹੇ ਸਾਂ। ਕਾਰ ਦਾ ਮਾਲਕ ਤੇ ਚਾਲਕ ਜਤਿੰਦਰ ਪਾਲ ਸਿੰਘ ਚਿੰਕਾ ਸੀ। ਨਾਲ ਸਨ ਸੰਗੀਤ ਵਿਭਾਗ ਗੁਰੂ ਨਾਨਕ ਦੇਵ ਯੂਨੀਵਰਸਟੀ ਦੇ ਸਾਬਕਾ ਮੁਖੀ ਡਾ. ਵਰਿਦਰ ਕੁਮਾਰ ਜੀ ਅਤੇ ਚਿੰਕਾ ਜੀ ਦੇ ਸਾਹਬਜ਼ਾਦਾ ਬਾਲਕ ਭਾਈ ਜੈਤਾ ਸਿੰਘ ਸਮੇਤ ਮੇਰਾ ਸਰੀਰ। ਕਾਰ! ਸਮਝੋ ਜਹਾਜ਼ ਵਿਚ ਹੀ ਜਾ ਰਹੇ ਸਾਂ। ਅੰਦਾਜ਼ੇ ਲਾ ਰਹੇ ਸਾਂ ਕਿ ਭੈਣੀ ਸਾਹਿਬ ਕੌਣ ਆਇਆ ਹੋਵੇਗਾ ਪਰ ਕੋਈ ਪਤਾ ਨਹੀਂ ਸੀ। ਹਾਂ ਕੰਨ ਵਾਲੇ ਟੈਲੀਫੋਨ ਤੇ ਦੋ ਕੁ ਵਾਰ ਪੁੱਛਿਆ ਜ਼ਰੂਰ ਗਿਆ ਕਿ ਕਦੋਂ ਪਹੁੰਚ ਰਹੇ ਹੋ। ਇਹ ਵੀ ਪਤਾ ਲੱਗਾ ਕਿ ਸੱਚੇ ਪਾਤਸ਼ਾਹ ਅਜੇ ਕੋਠੀ ਵਿਚ ਬਿਰਾਜ ਰਹੇ ਨੇ ਪਰ ਭੈਣੀ ਸਾਹਿਬ ਕੋਠੀ ਅਗੇ ਪੁਜਦਿਆਂ ਹੀ ਸੂਚਨਾ ਮਿਲ ਗਈ ਕਿ ਸੱਚੇ ਪਾਤਸ਼ਾਹ ਜੀ ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਦੇ ਘਰ ਚਲੇ ਗਏ ਹਨ। ਰਛਪਾਲ ਸਿੰਘ ਦੇ ਘਰ ਬੀਬੀਆਂ ਥਾਲੇ ਸਾਫ ਕਰ ਰਹੀਆਂ ਸਨ ਅਤੇ ਕੁਝ ਸੱਜਣ ਲੰਗਰ ਛੱਕ ਰਹੇ ਸਨ। ਖੁਸ਼ਬੋ ਦਸ ਰਹੀ ਸੀ ਕਿ ਸੰਗਤਾਂ ਨੇ ਦੇਸੀ ਘਿਓ ਦੇ ਮਸ਼ਹੂਰ ਭੈਣੀ ਸਾਹਿਬੀ ਜਲੇਬ ਛੱਕੇ ਹਨ। ਸਾਡਾ ਤਾਂ ਗਾਈਡ ਵੀ ਤੇ ਮੇਜ਼ਬਾਨ ਵੀ ਚਿੰਕਾ ਜੀ ਹੀ ਸੀ। ਉਪਰ ਚੁਬਾਰੇ ਵਿਚ ਇਕ ਵੱਖਰੇ ਕਮਰੇ ਵਿਚ ਵਰਿਦਰ ਜੀ ਨਾਲ ਸਾਨੂੰ ਬੈਠਾ ਦਿੱਤਾ ਗਿਆ। ਵਰਿਦਰ ਜੀ ਦੇ ਸੰਗੀਤ ਚੇਲੇ ਜਲ ਪਾਣੀ ਪੁਛ ਗਿਛ ਰਹੇ ਸਨ। ਸਤਿਗੁਰੂ ਜੀ ਦੇ ਨਾ ਹੀ ਅਜੇ ਦਰਸ਼ਨ ਹੋਏ ਨਾ ਹੀ ਸੰਗੀਤ ਪ੍ਰੋਗਰਾਮ ਦੀ ਥਾਂ ਦਾ ਪਤਾ ਲੱਗਾ। ਥੋੜ੍ਹੀ ਦੇਰ ਬਾਦ ਹਲਚਲ ਹੋਈ ਤੇ ਸਾਨੂੰ ਸੁਨੇਹਾ ਆ ਗਿਆ ਕਿ ਆ ਜਾਵੋ। ਬਰਾਮਦੇ ਦੇ ਮੁਕਾਬਲੇ ਇਕ ਛੋਟੇ ਕਮਰੇ ਵਿਚ ਸੰਗਤ ਦੀ ਭੀੜ ਸੀ। ਸਤਿਗੁਰੂ ਜੀ ਆ ਚੁਕੇ ਸਨ। ਚੁਬਾਰੇ ਤੇ ਪੌੜੀਆਂ ਚੜ੍ਹ ਕੇ ਆਉਣਾ ਪੈਂਦਾ ਹੈ ਪਤਾ ਨਹੀਂ ਕਿਵੇਂ ਆਏ ਸਨ ਅਤੇ ਆਪਣੇ ਵਿਸ਼ੇਸ਼ ਸਿੰਘਾਸਣ ਤੇ ਬਰਾਜਮਾਨ ਸਨ। ਸੰਗਤਾਂ ਵਾਰੀ ਸਿਰ ਨਮਸਕਾਰ ਕਰ ਕੇ ਬਾਹਰ ਨੂੰ ਜਾ ਰਹੀਆਂ ਸਨ। ਸਤਿਗੁਰੂ ਜੀ ਦੇ ਆਸਣ ਦੇ ਸਾਹਣੇ ਹੀ ਸਟੇਜ ਬਣਿਆ ਸੀ। ਆਸਣ ਅਤੇ ਸਟੇਜ ਨਾਲ ਹੀ ਕਮਰਾ ਭਰਿਆ ਪਿਆ ਸੀ। ਇਕ ਵਾਰ ਸੰਪੂਰਨ ਸਟੇਜ ਨੂੰ ਹਿਲਾ ਕੇ ਸੰਗਤ ਦੀ ਆਵਾਜਾਈ ਦੀ ਸਹੂਲਤ ਕੀਤੀ ਗਈ ਅਤੇ ਫੇਰ ਸਭ ਹਿਲਜੁਲ ਬੰਦ। ਵਰਿਦਰ ਜੀ ਸਟੇਜ ਤੇ ਆਦਰ ਸਹਿਤ ਬਠਾਏ ਗਏ। ਨਾਲ ਸਨ ਸ੍ਰੀ ਭੈਣੀ ਸਾਹਿਬ ਦੇ ਸੰਗੀਤ ਕਲਾਕਰ ਬਲਵੰਤ ਸਿੰਘ, ਹਰਪ੍ਰੀਤ ਸਿੰਘ, ਹਰਜਿੰਦਰ ਸਿੰਘ, ਸਰਮੁਖ ਸਿੰਘ, ਗੁਰਦਿਆਲ ਸਿੰਘ ਲਾਲੀ, ਸੁਖਦੇਵ ਸਿੰਘ, ਕਿਰਪਾਲ ਸਿੰਘ ਯੂ.ਕੇ. ਅਤੇ ਹੋਰ ਬਹੁਤ ਸਾਰੇ ਵੱਡੇ ਛੋਟੇ ਕਲਾਕਾਰ ਮੇਰੀ ਯਾਦਾਸ਼ਤ ਦੇ ਕਸੂਰ ਕਰਕੇ ਵੱਡੇ ਨਾਮ ਵੀ ਰਹਿ ਸਕਦੇ ਹਨ। ਦੋਹਾਂ ਸਟੇਜਾਂ ਦੇ ਵਿਚਲੀ ਥਾਂ ਤੇ ਰਛਪਾਲ ਸਿੰਘ ਜੀ ਬੈਠੇ ਸਨ। ਮੈਨੂੰ ਵੀ ਇਥੇ ਹੀ ਸਾਹਮਣੇ ਥਾਂ ਦਿੱਤੀ

ਗਈ। ਚਿੰਕਾ ਵੀ ਸਾਹਮਣੇ ਸੀ ਅਤੇ ਕੈਮਰੇ ਵੀਡੀਓ ਵਾਲੇ ਆਪਣੀ ਮਦਦ ਆਪ ਕਰ ਰਹੇ ਸਨ। ਸਤਿਗੁਰੂ ਜੀ ਦੇ ਇੰਨੇ ਕਰੀਬ, ਰਾਗੀਆਂ ਤੋਂ ਵੀ ਕਰੀਬ ਬੈਠਣ ਦਾ ਅਵਸਰ ਨਾਲ ਮੇਰਾ ਮਨ ਭਾਵੁਕਤਾ ਨਾਲ ਭਰਿਆ ਪਿਆ ਸੀ। ਇਹ ਕੋਈ ਕੌਤਕ ਹੋ ਰਿਹਾ ਹੈ ਕੋਈ ਗੁਪਤ ਲੁਪਤ ਪ੍ਰਸ਼ਨਾਂਦੇ ਉੱਤਰ ਦਿਤੇ ਜਾ ਰਹੇ ਹਨ, ਕੋਈ ਰਮਜ਼ ਸਮਝਾਈ ਜਾ ਰਹੀ ਹੈ, ਉਹਨਾਂ ਦੀਆਂ ਉਹ ਹੀ ਜਾਨਣ। ਪਰ ਇਹ ਪਤਾ ਲਗ ਗਿਆ ਕਿ ਪੁਰਾਣੇ ਸਮਿਆਂ ਵਿਚ ਜਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਸੰਗੀਤ ਵਾਲੇ ਵਿਦਿਆਰਥੀਆਂ ਵਿਚ ਬੈਠ ਕੇ ਸੰਗੀਤ ਬੰਦਸ਼ਾਂ ਦਾ ਅਭਿਆਸ ਕਰਾਇਆ ਕਰਦੇ ਸਨ ਉਵੇਂ ਦਾ ਕੁਝ ਹੈ। ਇਹ ਬੰਦਸ਼ਾਂ ਵੱਖ-ਵੱਖ ਰਾਗਾਂ ਅਤੇ ਤਾਲਾਂ ਵਿਚ ਪੁਰਾਣੇ ਸੰਗੀਤਕਾਰਾਂ ਦੀਆਂ ਬਹੁਤ ਦੁਰਲਭ ਚੀਜ਼ਾਂ ਹਨ। ਇਹ ਆਮ ਪੁਸਤਕਾਂ ਚੋਂ ਨਹੀਂ ਮਿਲਦੀਆਂ ਜੋ ਮਿਲਦੀਆਂ ਹਨ ਤਾਂ ਗਾਇਨ ਦੀ ਸ਼ੈਲੀ ਦਾ ਪਤਾ ਨਹੀਂ। ਬਸ ਸੀਨਾ ਬਾ ਸੀਨਾ ਚਲਦੀਆਂ ਆ ਰਹੀਆਂ ਹਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਕੋਲ ਇਹਨਾਂ ਦਾ ਅਮੁਕ ਖਜ਼ਾਨਾ ਹੈ। ਇਹ ਸੰਗੀਤ ਅਭਿਆਸ ਲਈ ਜ਼ਰੂਰੀ ਹਨ। ਇਸ ਅਭਿਆਸ ਤੋਂ ਬਾਦ ਗਾਇਣ ਵਿਚ ਮੁਹਾਰਤ ਹਾਸਲ ਹੋ ਜਾਂਦੀ ਹੈ। ਗੁਰਬਾਣੀ ਗਾਇਣ ਕੀਰਤਨ ਹੈ ਉਸ ਵਿਚ ਇਹ ਬੰਦਸ਼ਾਂ ਨਹੀਂ ਗਾਈਆਂ ਜਾਂਦੀਆਂ। ਇਹ ਠੋਸ ਬੰਦਸ਼ਾਂ ਹਨ ਜਿਨ੍ਹਾਂ ਨੂੰ ਇਹਨਾਂ ਦਾ ਗਿਆਨ ਹੈ ਉਹਨਾਂ ਨੂੰ ਸਿਨਮਾ ਅਤੇ ਟੀ.ਵੀ. ਦੀਆਂ ਤਰਜ਼ਾਂ ਦੀ ਝਾਕ ਨਹੀਂ ਰਹਿੰਦੀ ਭਾਵੇਂ ਉਹ ਰਾਗ ਵਿਚ ਹੀ ਹੋਣ। ਅਸੀਂ ਦੇਖਿਆ ਮਾਣਿਆ ਹੈ ਕਿ ਸੰਸਾਰ ਦੇ ਵੱਡੇ ਵੱਡੇ ਅਤੇ ਉਹਨਾਂ ਤੋਂ ਵੀ ਵੱਡੇ ਸੰਗੀਤਕਾਰਾਂ ਨੇ ਇਹਨਾਂ ਨੂੰ ਸਤਿਗੁਰੂ ਜੀ ਪਾਸੋਂ ਸੁਨਣ ਵਿਚ ਧੰਨ ਭਾਗ ਸਮਝੇ ਹਨ ਅਤੇ ਕਈਆਂ ਨੇ ਲੋਕਾਂ ਨੂੰ ਦਸ ਕਿ ਵੱਡੇ ਵੱਡੇ ਸੰਗੀਤ ਸਮਾਰੋਹਾਂ ਵਿਚ ਇਹਨਾਂ ਨੂੰ ਪੇਸ਼ ਵੀ ਕੀਤਾ ਹੈ ਜਿਵੇਂ ਹਰਬਲਭ ਵਿਚ ਪੰਡਿਤ ਰਾਜਨ ਸਾਜਨ ਮਿਸ਼ਰਾ ਅਕਸਰ ਇਕ ਦੋ ਬੰਦਸ਼ਾਂ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਸਿਖਾਈਆਂ ਗਾਉਂਦੇ ਹਨ।

ਲਓ ਜੀ ਕਾਰਜ ਕ੍ਰਮ ਸ਼ੁਰੂ ਹੋਇਆ। ਗਾਰਾ ਰਾਗ ਦੀਆਂ ਸੁਰਾਂ ਵਿਚ ਬੋਲ ਸਨ "ਮਾਂ ਗਰਜ ਗਰਜ ਘਟ ਛਾਈ" ਸੁਣ ਕੇ ਇਵੇਂ ਲਗ ਰਿਹਾ ਸੀ ਜਿਵੇਂ ਅੰਦਰੋਂ ਕੁਝ ਖੁਰ ਰਿਹਾ ਹੈ ਅਖਾਂ ਵੀ ਨਮ ਹੋ ਰਹੀਆਂ ਸਨ। ਰਾਗ ਦਾ ਨਾਮ ਤਾਂ ਗਾਰਾ ਸੀ ਪਰ ਇਹਦਾ ਪ੍ਰਭਾਵ ਨਿਆਰਾ ਸੀ। ਬਲਵੰਤ ਸਿੰਘ ਦੀ ਭਰਵੀਂ ਆਵਜ਼ ਨਾਲ ਹਰਪ੍ਰੀਤ ਸਿੰਘ (ਸੋਨੂੰ) ਦਾ ਆਟੇ ਦੇ ਪੂੜੇ ਵਾਲਾ ਗਰਜਵਾਂ ਤਬਲਾ ਵੀ ਇਵੇਂ ਪ੍ਰਭਾਵ ਦੇ ਰਿਹਾ ਸੀ ਜਿਵੇਂ ਬਦਲ ਗਰਜ ਰਹੇ ਹਨ ਜਿਵੇਂ ਆਪਣੇ ਮਹਿਬੂਬ ਨੂੰ ਰਿਝਾਅ ਰਹੇ ਸਨ। ਮੇਰੇ ਮਨ ਵਿਚ ਇਹਨਾਂ ਰਾਗੀਆਂ ਪ੍ਰਤੀ ਇਹ ਵਿਚਾਰ ਆ ਰਹੇ ਸਨ ਕਿ ਗੁਰੂ ਅਰਜਨ ਦੇਵ ਜੀ ਨੇ ਆਪਣੀ ਰਚਨਾ ਵਿਚ ਇਕ ਥਾਂ ਕਿਹਾ ਹੈ, ਕਿ ਜਿਨੀ ਮੈਂਡਾ ਲਾਲ ਰੀਝਾਇਆ, ਹਉ ਤਿਸੁ ਆਗੈ ਮਨੁ ਡੇਹੀਆਂ" ਮੇਰੇ ਲਾਲ ਨੂੰ ਰੀਝਾਉਣ ਵਾਲਿਆਂ ਨੂੰ ਮਨ ਅਰਪਨ ਕਰਦਿਆਂ। ਇਹ ਰਾਗੀ ਕਲਾਕਾਰ ਮਹਾਨ ਹਨ ਜਿਹੜੇ ਆਪਣੇ ਪ੍ਰੀਤਮ ਨੂੰ ਰੀਝਾ ਰਹੇ ਹਨ।

ਹੁਣ ਬੰਦਸ਼ਾਂ ਦਾ ਸਿਲਸਿਲਾ ਤੁਰ ਪਿਆ ਸੀ। ਜੇ ਕਿਸੇ ਕੋਲ ਸਮਾਂ ਹੋਵੇ ਸਮਰਥਾ ਹੋਵੇ ਤਾਂ ਰਾਗਾਂ ਅਤੇ ਬੰਦਸ਼ਾਂ ਦੇ ਬੋਲਾਂ ਅਤੇ ਮਨ ਤੇ ਪੈਂਦੇ ਪ੍ਰਭਾਵਾਂ ਦੀ ਵਿਆਖਿਆ ਵਿਚ ਇਸ ਇੱਕ ਪ੍ਰੋਗਰਾਮ ਤੇ ਗ੍ਰੰਥ ਲਿਖਿਆ ਜਾ ਸਕਦਾ ਹੈ।

ਗਾਰਾ ਤੋਂ ਬਾਅਦ ਜਾਣਿਆ ਪਛਾਣਿਆ ਰਾਗ ਦੇਸ ਦਾ ਅਵਤਾਰ ਹੋਇਆ। ਬੋਲ ਸਨ ਸਥਾਈ ਦੇ "ਨਦੀਆ ਗਹਿਰੀ ਭਈ, ਮੋਰਾ ਪੀਆ ਬੁਲਾਵੇ ਆਧੀ ਰਾਤ" ਜਿਸਦਾ ਅੰਤਰਾ ਸੀ 'ਕੈਸੇ ਮੈਂ ਆਊਂ ਤੇਰੇ ਪਾਸ। ਫੇਰ ਬਰਵਾ ਰਾਗ ਪ੍ਰਗਟ ਹੋਏ 'ਦੁਖਣਾ ਕਾਸੇ ਕਹੂੰ ਮੋਰੀ ਸਜਨੀ'। ਹੁਣ ਜੇ ਬੋਲ ਪੰਜਾਬੀ ਦੇ ਹੋਣ ਗਲਾਂ ਬਲੋਚਾਂ ਦੀਆਂ ਹੋਣ ਅਤੇ ਖਮਾਜ ਵਰਗਾ ਪ੍ਰਚਲਤ ਰਾਗ ਹੋਵੇ ਤਾਂ ਵੈਰਾਗੀ ਮਾਹੌਲ ਹੋ ਹੀ ਜਾਵੇਗਾ।

"ਕਾਹਨੂੰ ਗੱਲਾਂ ਕੀਤੀਆਂ ਬਲੋਚਾਂ ਦੇ ਨਾਲ
ਇਹਨਾਂ ਸਾਈਂ ਲੋਕਾਂ ਦੇ ਨਾਲ
ਇਹਨਾਂ ਰੱਬ ਦੇ ਲੋਕਾਂ ਦੇ ਨਾਲ
ਇਹਨਾਂ ਬਲੋਚਾਂ ਦੀ ਕੀ ਅਸ਼ਨਾਈ
ਲੱਦ ਗਏ ਅੱਧੀ ਰਾਤ...

ਹੁਣ 'ਹਮੀਰ' ਸ਼ੁਰੂ ਹੋ ਗਿਆ,
ਜਾ ਜਾ ਰੇ ਕਾਗਾ' ਜਾ ਰੇ ਮੈਂ ਭੇਜੂੰਗੀ ਸੰਦੇਸਵਾ...
ਭੂਪਾਲੀ ਦੀ ਇਕ ਬੰਦਸ਼ ਬਾਦ ਤੇਜ਼ ਗਤੀ ਵਾਲਾ ਤਰਾਨਾ ਸ਼ੁਰੂ ਹੋਇਆ 'ਧੀਮ ਤਾਨਾ ਰਾ' ਸ਼ਿਕਵਾ ਅਫ਼ਸੋਸ ਉਨ ਕੋ....
ਹੁਣ ਅਲੀਹਆ ਬਿਲਾਵਲ ਦੀ ਤਰਾਨੇ ਵਰਗੀ ਬੰਦਿਸ਼
ਸਹੰਸਰ ਗੋਪੀ ਏਕ ਘਨਈਆ
ਜਾ ਮੈਂ ਦੇਖੋ ਤਾ ਹੀ
ਦੇਹੁਰੇ ਮੈਂ ਮਸੀਤ ਮੈਂ
ਬੁਤ ਖਾਛੇ ਮੇਂ ਮੈਂ ਖਾਨੇ ਮੇ
ਕੋਈ ਪੜ੍ਹਾਵੇ ਕਲਮਾ...

ਰਾਗ ਬਹਾਰ ਵਿੱਚ ਚਤੁਰੰਗ ਦੀ ਨਵੇਕਲੀ ਛੱਭ ਸੀ

ਗਾਓ ਚਤੁਰੰਗ ਅਤਹੁ ਨਵੇਲਗੀ
ਬਾਗ ਬਾਗ ਮੇਂ ਮਲੀਆ ਬੋਲੇ
ਕੋਇਲ ਕੂਕ ਸਵਾਰਗੀ

ਹੁਣ ਮੁੜ ਖਮਾਜ ਦੀਆਂ ਬੰਦਸ਼ਾਂ ਦਾ ਸਿਲਸਲਾ ਚਲ ਰਿਹਾ ਸੀ।

"ਕੋਇਲੀਆ ਕੂਕ ਸੁਣਾਵੇ ਇਤਨੀ ਬੇਨਤੀ ਮੇਰੀ ਉਨ ਸੰਗ ਕਹੀਓ.."

ਗੁਨੀਅਨ ਕੇ ਸਾਗਰ ਤੁਮ ਹੀ ਹੋ ਮਹਾਰਾਜਾ
ਨਿਰਧਨ ਕੋ ਧਨ ਦੇਤ, ਬੇਗੁਨ ਕੋ ਗੁਣ ਦੇਤ
ਮੁਝ ਆਜਿਜ਼ ਕੀ ਤੁਮਹੀ ਲਾਜ
—
ਤੇਰੀ ਸਾਂਵਰੀ ਸੂਰਤ ਪਰ ਘੋਲੀ
ਲਗੀ ਨੈਣਾਂ ਦੀ ਚਮਕ ਜਿੰਦ ਡੋਲੀ

ਇਹ ਕੀ ਗਲ ਕੀਤੀ ਤੇਰੇ ਨਿਤ ਦੇ ਹਾਵੇ
ਦਿਲ ਤੜਪੇ ਮਨ ਭਰ ਭਰ ਆਵੇ
ਮਾਫ ਕਰੀਂ ਜੇ ਮੈਂ ਬੋਲੀ..
—
ਮੋਰੀ ਤੋਰੀ, ਤੋਰੀ ਮੋਰੀ ਨਾ ਬਣੇਗੀ ਸ਼ਾਮ
ਹੱਟੋ ਹੱਟੋ ਜਾਓ ਚਲੋ ਸੌਤਨ ਕੇ ਧਾਮ

(ਸਤਿਗੁਰੂ ਜੀ ਨੇ ਸਥਾਈ ਵਿਚ ਖੁਦ ਸੋਧ ਕੀਤੀ ਮੋਰੀ ਤੋਰੀ ਤੋਰੀ ਮੋਰੀ ਹੀ ਬਣੇਗੀ ਸ਼ਾਮ... ਇਸ ਵੇਲੇ ਆਪ ਨੇ ਇਸ ਬੰਦਸ਼ ਨਾਲ ਆਪ ਆਪਣੇ ਮੁਖੋਂ ਤਿਹਾਈਆਂ ਉਚਾਰੀਆ ਤੇ ਸਭ ਪਾਸੇ ਵਾਹਵਾ ਵਾਹਵਾ ਹੋ ਗਈ।) ਸਿਰ ਅਕੀਕਤ ਨਾਲ ਝੁਕ ਗਏ। ਸਤਿਗੁਰਾਂ ਦੇ ਬੋਲਾਂ ਨੂੰ ਤਰਸਦੇ ਹਿਰਦਿਆਂ ਨੂੰ ਠੰਡ ਪੈ ਗਈ। ਗੁਰੂ ਅਰਜਨ ਦੇਵ ਜੀ ਅਜਿਹੀ ਸਥਿਤੀ ਦੀ ਕਾਮਨਾ ਕਰਦੇ ਰਹਿੰਦੇ ਹਨ ਕਿ ਮੇਰੇ ਸਜਨਾਂ ਤੂੰ ਬੋਲ ਤਾਂ ਸਹੀ ਮੈਂ ਸੀਸ ਭੇਟ ਕਰ ਦਿਆਂ (ਤੂ ਚਉ ਸਜਣ ਮੈਡਿਆ, ਡੇਈ ਸਿਸ ਉਤਾਰਿ) ਗੁਰੂ ਦੇ ਬੋਲਾਂ ਦਾ ਮੁਲ ਉਹ ਹੀ ਜਾਣ ਸਕਦੇ ਹਨ ਜਿਨ੍ਹਾਂ ਨੂੰ ਅਜਿਹੀ ਸਥਿਤੀ ਨਾਲ ਵਾਹ ਪਿਆ ਹੋਵੇ। ਹੁਣ ਸਤਿਗੁਰੂ ਜੀ ਰਾਗੀ ਕਲਾਕਾਰਾਂ ਦੀਆਂ ਬੰਦਸ਼ਾਂ ਦਾ ਉਚਾਰਣ ਵੀ ਕਰ ਰਹੇ ਸਨ ਅਗਵਾਈ ਵੀ ਕਰ ਰਹੇ ਸਨ ਲੈਅ ਤਾਰ ਨੂੰ ਵੀ ਸੰਭਾਲਣ ਦਾ ਵਲ ਵੀ ਸਿਖਾ ਰਹੇ ਸਨ ਅਤੇ ਆਪਣੀ ਬੀਜੀ ਪਨੀਰੀ ਨੂੰ ਸੋਹਣੇ ਫੁਲਾਂ ਦੇ ਰੂਪ ਵਿਚ ਦੇਖ ਕੇ ਮੁਸਕਰਾ ਵੀ ਰਹੇ ਸਨ। ਨੌਜਵਾਨ ਕਲਾਕਾਰ ਛੋਟੀਆਂ ਮੋਟੀਆਂ ਗਲਾਂ ਵੀ ਸਤਿਗੁਰੂ ਜੀ ਨੂੰ ਸੁਣਾ ਰਹੇ ਸਨ। ਸਤਿਗੁਰੂ ਜੀ ਪਰਿਵਾਰ ਵਿਚ ਬੈਠੇ ਬਚਿਆਂ ਦੀਆਂ ਛੋਟੀਆਂ ਛੋਟੀਆਂ ਗਲਾਂ ਕੁਝ ਚੁਟਕਲੇ ਨਮਾਂ ਬਾਤਾਂ ਤੇ ਵੀ ਖੁਸ਼ ਹੋ ਰਹੇ ਸਨ। ਇਕ ਬੱਚੇ ਵਲੋਂ ਸ਼ਬਦ 'ਲਾਪਸੀ' ਦਾ ਸ਼ਬਦ ਜੋੜ ਦਸਣ ਤੇ ਤਾਂ ਵਾਹਵਾ ਹੀ ਹਾਸਾ ਪੈ ਗਿਆ। ਵਾਤਾਵਰਨ ਬਿਲਕੁਲ ਖੁਲ੍ਹਾ ਡੁੱਲਾ ਸੀ ਪੁਰਾਣੇ ਜ਼ਮਾਨੇ ਵਰਗਾ।

ਹੁਣ ਰਾਗ ਅਭਿਆਸ ਮੁੜ ਜਾਰੀ ਹੋਇਆ ਨਵੇਂ ਜੋਸ਼ ਨਾਲ, ਰਾਗ ਦੇਸ, ਮੇਘ ਅਤੇ ਕਾਨੜੇ ਦੇ ਪਰਕਾਰਾਂ ਵਿਚ ਬੰਦਸ਼ਾਂ ਚਲ ਰਹੀਆਂ ਸਨ ਬਾਰਸ਼ ਦੇ ਮੌਸਮ ਦੀਆਂ

— ਹੇ ਮਾ ਗਰਜ ਬਰਸ ਰਹੀਆਂ ਬੂੰਦਰੀਆਂ
ਗਰਜ ਗਰਜ ਅਲੀ ਅਤਿਹੀ ਡਰਾਏ
ਬਿਨਾਂ ਪੀਆ ਮੋਹੇ ਚੈਨ ਨਾ ਆਵੇ

— ਘਨ ਗਰਜੇ ਬਰਸੇ ਬਿਜਲੀ ਚਮਕੇ
ਪੀਆ ਬਿਨਾ ਵਿਆਕੁਲ ਭਈ ਲੋ
ਗਰਜ ਗਰਜ ਆਲੀ ਅਤਿ ਹੀ ਡਰਾਏ
ਬਿਨਾ ਪੀਆ ਮੇਰਾ ਜੀਅ ਤਰਸੇ

— ਐਸੀ ਬਰਸਨ ਲਾਗੀ ਰੇ ਬਦਰੀਆ ਸਾਵਨ ਕੀ
— ਬਲਮਾ ਰੇ ਚੁਨਰੀਆ ਮਈ ਕੋ ਲਾਲ ਰੰਗਾ ਦੇ
ਜੈਸੀ ਤੋਰੀ ਪਾਗਰੀਆ ਵੈਸੀ ਰੇ ਚੁਨਰੀਆ
ਬਾਦਰਵਾ ਗਿਰ ਗਿਰ ਆਏ - (ਦੇਸ ਮਲਾਰ)

ਸਤਿਗੁਰੂ ਜੀ ਕਈ ਵਾਰ ਗਾਇਨ ਕਰਕੇ ਲੈਅ ਨੂੰ ਬਹੁਤ ਬੈਠਾ ਕੇ ਸੋਧ ਕਰਦੇ!

ਰਾਗ ਤੋੜੀ ਵਿਚ ਮਸ਼ਹੂਰ ਬੰਦਿਸ਼ ਹੁਣ ਗਾਈ ਜਾ ਰਹੀ ਸੀ ਬਹੁਤ ਵੈਰਾਗਮਈ ਸੁਰਾਂ ਵਿਚ

ਜਿੰਦ ਜਾਣ ਤੁਸਾਂ ਪੁਰ ਘੋਲੀ ਨੀ
ਬਾਬਲ ਵਿਆਹੀਓ ਨੀ ਭਰਜਾਈਓ
ਰੱਖ ਲੌ ਅੱਜ ਕੋਈ ਡੋਲੀ ਨੀ
ਕੇਹੀ ਵਾਅ ਦੇ ਵਗਣ ਵਰੋਲੇ
ਸਾਂਭ ਨਾ ਸਕੀਆਂ ਗੁੱਡੀਆਂ ਪਟੋਲੇ
ਖੇਡਣ ਦਾ ਅਜੇ ਚਾਅ ਨਹੀਂ ਲੱਥਿਆ
ਪਿਆ ਵਿਛੋੜਾ ਝੋਲੀ ਨੀ
ਜਾਂਞੀਆਂ ਕੀਤੇ ਤੁਰਤ ਤਿਆਰੇ
ਪਾ ਟੱਲੀਆਂ ਗਲ ਊਠ ਸਵਾਰੇ
ਸੁਣ ਕੇ ਮਾਹੀ ਦੇ ਕੂਚ ਨਗਾਰੇ
ਮੈਂ ਹੋਈ ਆ ਡਾਵਾਂ ਡੋਲੀ ਨੀ
ਡੋਲੀ ਚਾਹੀਆਂ ਚਾਰ ਕਹਾਰਾਂ
ਰੋਵਾਂ ਚੀਕਾਂ ਧਾਹੀਂ ਮਾਰਾਂ
ਮਥਿਓਂ ਮਹਿੰਦੀ ਸਿੰਧੂਰ ਉਤਾਰਾਂ
ਗਲ ਚੋਂ ਲਾਹਾਂ ਮੌਲੀ ਨੀ
ਪੈਰ ਡੋਲੀ ਵਿਚ ਮੂਲ ਨਾ ਧਰਸਾਂ
ਸਈਓ ਤੁਸਾਂ ਤੋਂ ਵਿਛੜੀ ਮਰਸਾਂ
ਦਮ ਦਮ ਯਾਦ ਤੁਸਾਂ ਨੂੰ ਕਰਸਾਂ
ਕਿਧਰ ਗਈ ਮੇਰੀ ਟੋਲੀ ਨੀ
ਡੋਲੀ ਪਕੜ ਬਹਾਈ ਭਾਈਆਂ
ਮਿਲਣ ਨਾ ਦਿਤੀਆਂ ਚਾਚੀਆਂ ਤਾਈਆਂ
ਅੰਮੜ ਨਾਲ ਨਾ ਰੋ ਕੇ ਮਿਲੀਆਂ
ਬਾਬੁਲ ਨਾਲ ਨਾ ਬੋਲੀ ਨੀ
ਅਮੀਰ ਸ਼ਾਹ ਬਾਹਮਣਾਂ ਲਾਗੀਆਂ ਨਾਈਆਂ
ਸਭ ਕੀਤੀਆਂ ਸਿਰ ਮੇਰੇ ਆਈਆਂ
ਝਲੀਆਂ ਸਮਝ ਕੇ ਰਬ ਰਜਾਈਆਂ
ਮੈਂ ਕੀ ਜਾਣਾ ਭੋਲੀ ਨੀ

ਸਮਾਂ ਅੰਤ ਵਲ ਨੂੰ ਵਧ ਰਿਹਾ ਸੀ। ਸਤਿਗੁਰਾਂ ਬੰਦਿਸ਼ ਉਚਾਰਨ ਕੀਤੀ ਭੀਮ ਪਲਾਸੀ ਵਿਚ

— ਹਾਂ ਵੇ ਕਦੀ ਫੇਰ ਮਿਲੀਂ ਵੇ
ਜੀਅ ਕਰਦਾ (ਦਿਲ ਕਰਦਾ) ਸਾਈਂ
ਤੇਰੇ ਦਰਸ਼ਨ ਨੂੰ

ਸਮਾਂ ਕਦੋ ਸਮਾਪਤ ਹੋ ਗਿਆ ਪਤਾ ਹੀ ਨਾ ਲੱਗਾ। ਫੇਰ ਇਕ ਪਤਾਸਿਆਂ ਦਾ ਥਾਲ ਆਇਆ ਸੁਚੀ ਰੁਮਾਲੀ ਵਿਚ ਕਜਿਆ ਹੋਇਆ। ਸੰਤ ਹਰਪਾਲ ਸਿੰਘ ਦੀ ਸਪੁੱਤਰੀ ਨੇ ਡਾ. ਵਰਿੰਦਰ ਕੁਮਾਰ ਜੀ ਨੂੰ ਵਿਧੀਵਤ ਤੌਰ ਤੇ ਸੰਗੀਤ, ਸਿਤਾਰ ਵਾਦਨ ਦਾ ਗੁਰੂ ਧਾਰਨ ਕਰਨਾ ਸੀ।

ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਦੀਦਾਰ ਸਿੰਘ ਨੇ ਅਰਦਾਸ ਕੀਤੀ ਅਤੇ ਪਰਸ਼ਾਦ ਵਰਤਾਇਆ ਗਿਆ।

## ਲਾਇਲਪੁਰੀ ਅਤੇ ਭਾਰਤੀ ਯਾਦ ਸਮਾਗਮ ਦਿੱਲੀ

ਨਵੀਂ ਦਿੱਲੀ ਤੋਂ ਕਿਸੇ ਸਮੇਂ ਪ੍ਰਕਾਸ਼ਿਤ ਹੁੰਦੀ ਪੰਜਾਬੀ ਦੀ ਇੱਕੋ ਇੱਕ ਰੋਜ਼ਾਨਾ ਅਖਬਾਰ 'ਨਵਾਂ ਹਿੰਦੁਸਤਾਨ' ਦੇ ਸੰਸਥਾਪਕ ਐਡੀਟਰ ਸੰਤ ਮੰਗਲ ਸਿੰਘ ਜੀ ਲਾਇਲਪੁਰੀ ਦੀ ਜਨਮ-ਸ਼ਤਾਬਦੀ ਨੂੰ ਸਮਰਪਤ, ਵਿਦਵਾਨ ਖੋਜਕਾਰ ਲੇਖਕ ਡਾ. ਅਮਰ ਭਾਰਤੀ ਦਾ ਯਾਦ ਸਮਾਗਮ ਆਪਣੀਆਂ ਡੂੰਘੀਆਂ ਪੈੜਾਂ ਛੱਡ ਗਿਆ। ਇਸ ਮੌਕੇ ਇਹਨਾਂ ਦੋਹਾਂ ਭਰਾਵਾਂ ਦੇ ਸਾਹਿਤਕ ਯੋਗਦਾਨ ਅਤੇ ਉਨ੍ਹਾਂ ਦੀ ਸ਼ਖਸ਼ੀਅਤ ਸੰਬੰਧੀ ਉਘੇ ਵਕਤਾਵਾਂ ਅਤੇ ਲੇਖਕਾਂ ਨੇ ਖੋਜ ਭਰਪੂਰ ਜਾਣਕਾਰੀ ਦਿੱਤੀ। ਨਾਮਧਾਰੀ ਸਮਾਜ ਵੱਲੋਂ ਕੁੱਝ ਲੇਖਕਾਂ ਅਤੇ ਬੁਲਾਰਿਆ ਨੂੰ ਸਨਮਾਨਤ ਵੀ ਕੀਤਾ ਗਿਆ। ਸਨਮਾਨਤ ਹੋਣ ਵਾਲੇ ਬੁਲਾਰੇ ਤੇ ਲੇਖਕ ਸਨ– ਕਾਮਰੇਡ ਸੁਵਰਨ ਸਿੰਘ ਵਿਰਕ, ਮਾਸਟਰ ਅਮਰੀਕ ਸਿੰਘ, ਪੰਜਾਬੀ ਵਿਭਾਗ ਦਿੱਲੀ ਯੂਨੀਵਰਸਿਟੀ ਦੇ ਰੀਡਰ, ਡਾ. ਮਨਜੀਤ ਸਿੰਘ, ਸ੍ਰੀ ਓ.ਪੀ. ਅਨੰਦ ਸਾਬਕਾ ਡਿਪਟੀ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ (ਦਿੱਲੀ ਯੂਨਿਟ) ਪਬਲਿਕ ਪ੍ਰੋਸੀਕਿਊਟਰ ਸ. ਗੁਰਭੇਜ ਸਿੰਘ ਗੁਰਾਇਆ, ਰਿਸਰਚ ਸਕਾਲਰ ਸ੍ਰ. ਜਸਵਿੰਦਰ ਸਿੰਘ, ਸੈਂਭੀ ਹਰਭਜਨ ਸਿੰਘ ਰਤਨ, ਸ. ਮੋਹਨ ਸਿੰਘ ਬੇਰੀ, ਸ. ਗੁਰਬਚਨ ਸਿੰਘ ਘੁੰਮਣ (ਜਨਰਲ ਸਕੱਤਰ ਡਿਸਟ੍ਰਿਕ ਕਾਂਗਰਸ ਕਮੇਟੀ), ਸ. ਸੁਰਜੀਤ ਸਿੰਘ ਜੋਬਨ ਸੰਪਾਦਕ 'ਕੈਪੀਟਲ ਰਿਪੋਰਟਰ' ਸ. ਸਵਰਨ ਸਿੰਘ ਸ਼ਾਨ ਸੰਸਥਾਪਕ ਐਡੀਟਰ ਰਾਮਗੜ੍ਹੀਆ ਪਾਰਲੀਮੈਂਟ ਅਤੇ ਸੰਪਾਦਕ 'ਰਾਮਗੜ੍ਹੀਆ ਪਤ੍ਰਿਕਾ' ਆਦਿ। ਇਹਨਾਂ ਤੋਂ ਇਲਾਵਾ ਸੰਤ ਹਰਭਜਨ ਸਿੰਘ ਖੰਡੂਵਾਲੀਏ ਅਤੇ ਕੈਨੇਡਾ ਦੇ ਸੂਬਾ ਰੇਸ਼ਮ ਸਿੰਘ ਜੀ ਦੀ ਧਰਮ ਪਤਨੀ ਬੀਬੀ ਹਰਜਿੰਦਰ ਕੌਰ ਰਾਣੀ ਨੂੰ ਵੀ ਸਨਮਾਨਤ ਕੀਤਾ ਗਿਆ।

ਪਤਵੰਤੇ ਸੱਜਣਾਂ ਵਿੱਚ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਮਹਿੰਦਰ ਸਿੰਘ ਭੁੱਲਰ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸੂਬਾ ਸਰਬਜੀਤ ਸਿੰਘ ਗਵਾਲੀਅਰ, ਪ੍ਰੋ. ਸੁਖਬੀਰ ਸਿੰਘ ਗੁਲਾਟੀ ਦਿੱਲੀ ਯੂਨੀਵਰਸਿਟੀ ਦਿੱਲੀ, ਸ੍ਰੀ ਲਕਸ਼ਮੀ ਨਾਰਾਇਣ ਜਿੰਦਲ (ਸਕੱਤਰ, ਦਿੱਲੀ ਪ੍ਰਦੇਸ਼ ਕਾਂਗਰਸ ਕਮੇਟੀ) ਅਤੇ ਅਵਤਾਰ ਸਿੰਘ ਸਿਰੀਂਹ ਆਦਿ ਹਾਜ਼ਰ ਸਨ।

ਅੰਮ੍ਰਿਤ ਵੇਲੇ ਅਰੰਭ ਹੋਈ ਆਸਾ ਜੀ ਦੀ ਵਾਰ ਨੂੰ ਜਥੇਦਾਰ ਮਨਜੀਤ ਸਿੰਘ ਅਤੇ ਸਾਥੀਆਂ ਨੇ ਕੀਰਤਨ ਰੂਪ ਵਿੱਚ ਪੇਸ਼ ਕੀਤਾ। ਉਪਰੰਤ ਸ਼੍ਰੋਮਣੀ ਜਥੇਦਾਰ ਸੇਵਾ ਸਿੰਘ ਜੀ ਨੇ ਆਪਣੀ ਕਥਾ ਵਖਿਆਨ ਵਿੱਚ ਦੱਸਿਆ ਕਿ ਲਿਖਾਰੀ ਜਮਾਤ ਨੇ ਸਦਾ ਹੀ ਆਪਣਾ ਨਾਮ ਉਚਾ ਕੀਤਾ ਹੈ। ਜਥੇਦਾਰ ਜੀ ਨੇ ਪੌਰਾਣਿਕ ਸਾਹਿਤ ਰਾਮਾਇਣ, ਮਹਾਂਭਾਰਤ ਦੇ ਰਚਨਹਾਰਾਂ ਵੇਦ ਵਿਆਸ, ਬਾਲਮੀਕੀ ਅਤੇ ਤੁਲਸੀਦਾਸ ਦਾ ਹਵਾਲਾ ਦਿੰਦਿਆਂ ਕਿਹਾ ਕਿ ਸਾਹਿਤ ਅਤੇ ਸਾਹਿਤਕਾਰ ਸਦਾ ਅਮਰ ਰਹਿੰਦੇ ਹਨ।

ਦੋਹਾਂ ਭਰਾਵਾਂ ਦੇ ਜੀਵਨ ਨੂੰ ਆਪ ਨੇ ਕ੍ਰਾਂਤੀਕਾਰੀ ਜੀਵਨ ਦੀ ਸੰਗਿਆ ਦਿੱਤੀ। ਆਪ ਨਾਮਧਾਰੀ ਅਖਬਾਰ 'ਸਤਿਜੁਗ' ਦੇ ਸੰਪਾਦਕ ਬਣੇ। ਸੰਤਾਂ ਦੀ ਬਿਰਤੀ ਅਗਾਂਹਵਧੂ ਵਿਚਾਰਾਂ ਦੀ ਸੀ– 'ਸਤਿਜੁਗ' ਅਖਬਾਰ ਛੱਡਣਾ ਪਿਆ ਅਤੇ ਆਪਣਾ ਅਖਬਾਰ 'ਨਵਾਂ ਹਿੰਦੁਸਤਾਨ' ਅਰੰਭ ਲਿਆ। ਭਾਰਤੀ ਜੀ ਦੀਆਂ ਨਾਮਧਾਰੀ ਪੁਸਤਕਾਂ ਦਾ ਜ਼ਿਕਰ ਕਰਦਿਆਂ ਜਥੇਦਾਰ ਜੀ ਨੇ ਦੱਸਿਆ ਕਿ 'ਸਿੱਖ ਇਤਿਹਾਸ ਤੇ ਕੂਕੇ' ਪੜ੍ਹਕੇ ਸਤਿਗੁਰੂ ਜੀ ਭਰਪੂਰ ਸ਼ਾਬਾਸ਼ ਤੇ ਆਸ਼ੀਰਵਾਦ ਦਿੱਤੀ। 'ਨਵਾਂ ਹਿੰਦੁਸਤਾਨ' ਵਿੱਚ ਛੱਪਦੇ ਸੰਪਾਦਕੀ ਲੇਖਾਂ ਨੂੰ ਯਾਦ ਕਰਦਿਆਂ ਜਥੇਦਾਰ ਜੀ ਨੇ ਦੱਸਿਆ ਕਿ ਪੰਜਾਬੀ ਸੂਬੇ ਬਾਰੇ ਭਾਰਤੀ ਜੀ ਨੇ ਦੂਰ ਅੰਦੇਸ਼ੀ ਸੁਝਾਅ ਦਿੱਤੇ। ਉਦੋਂ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਇਹਨਾਂ ਲੇਖਾਂ ਨੂੰ ਪੁਸਤਕਾਂ ਦਾ ਰੂਪ ਦਿੱਤਾ ਜਾਵੇ। ਭਾਰਤੀ ਜੀ ਦਾ ਬੜਾ ਉਚਾ ਨਾਮ ਹੈ। ਸਤਿਗੁਰੂ ਜੀ ਨੇ ਉਹਨਾਂ ਨੂੰ 'ਸਾਹਿਤ ਮਾਰਤੰਡ' ਵਜੋਂ ਸਨਮਾਨ ਦਿੱਤਾ। ਭਾਰਤੀ ਜੀ ਦਾ ਜੀਵਨ ਯੋਗੀਆਂ ਵਾਲਾ ਸੀ।

ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਬਲਜੀਤ ਸਿੰਘ ਨੇ ਉਹਨਾਂ ਦੇ ਭਰਾਤਾ ਗੁਰਮੀਤ ਸਿੰਘ ਨੇ ਸ਼ਾਸਤਰੀ ਰਾਗ ਵਿੱਚ 'ਜਨ ਪਰੁਪਕਾਰੀ ਆਏ'..... ਸ਼ਬਦ ਗਾਇਨ ਕੀਤਾ। ਤਬਲੇ 'ਤੇ ਸੰਗਤ ਬਲਜੀਤ ਸਿੰਘ ਦਾ ਸਪੁੱਤਰ ਫਤਹਿ ਸਿੰਘ ਕਰ ਰਿਹਾ ਸੀ। ਸ਼ਬਦ ਗਾਇਨ ਉਪਰੰਤ ਸੰਤ ਬਲਜੀਤ ਸਿੰਘ ਹੁਰਾਂ ਵਿਸਥਾਰ ਨਾਲ ਦੱਸਿਆ ਕਿ ਨਵੇਂ ਸਿੱਖ ਬਣਾਉਣਾ ਅਤੇ ਪ੍ਰਚਾਰ ਕਰਨਾ ਲਾਇਲਪੁਰੀ ਜੀ ਦਾ ਸੁਭਾਅ ਬਣ ਗਿਆ ਸੀ। ਉਨ੍ਹਾਂ ਕਿਹਾ ਕਿ ਕਿਵੇਂ ਉਨ੍ਹਾਂ ਦੇ ਪਿਤਾ ਸੰਤ ਗੁਰਬਚਨ ਸਿੰਘ ਹੁਰਾਂ ਨੂੰ ਗੈਰ-ਨਾਮਧਾਰੀ ਪ੍ਰਵਾਰ ਚੋਂ ਅੰਮ੍ਰਿਤ ਛਕਾਕੇ ਨਾਮਧਾਰੀ ਸਿੱਖ ਸਜਾਇਆ ਅਤੇ ਰਾਗ ਵਿਦਿਆ ਨਾਲ ਜੋੜਿਆ। ਸਤਿਗੁਰੂ ਜਗਜੀਤ ਸਿੰਘ ਤੋਂ ਮੈਂ ਭਰਪੂਰ ਮਾਣ, ਰਾਗ ਗਿਆਨ ਅਤੇ ਪਿਆਰ ਪ੍ਰਾਪਤ ਕੀਤਾ ਹੈ।

ਸਟੇਜ ਦਾ ਸੰਚਾਲਨ ਸੰਤੁਲਤ ਢੰਗ ਨਾਲ ਨਿਭਾਉਂਦਿਆਂ ਰਿਸਰਚ ਸਕਾਲਰ ਸ. ਜਸਵਿੰਦਰ ਸਿੰਘ ਹੁਰਾਂ ਦੋਹਾਂ ਸਖਸ਼ੀਅਤਾਂ ਦੀ ਆਰਥਕ ਤੰਗੀ 'ਤੇ ਪੰਛੀ-ਝਾਤ ਪਾਉਂਦਿਆਂ ਕਿਹਾ ਕਿ ਕਲਮਕਾਰਾਂ ਨੂੰ ਸਹਾਰੇ ਦੀ ਲੋੜ ਹੁੰਦੀ ਹੈ। ਸਹਾਰਾ ਮਿਲਣ ਤੇ ਉਹ ਹੋਰ ਚੜ੍ਹਦੇ ਹਨ। ਸਾਡੇ ਵਿਰਸੇ ਨੂੰ ਅਮੀਰ ਕਰਨ ਵਾਲੇ ਕਲਮਕਾਰ ਹੁੰਦੇ ਨੇ। ਇਹਨਾਂ ਵੱਲ ਹੋਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਜਿਸ ਦੇਸ਼, ਕੌਮ, ਭਾਈਚਾਰੇ ਦੇ ਕਲਮਕਾਰ ਅਮੀਰ ਨੇ ਉਹ ਦੇਸ਼, ਕੌਮ, ਭਾਈਚਾਰਾ ਅਮੀਰ ਹੋ ਜਾਏਗਾ।

ਡਾ. ਮਨਜੀਤ ਸਿੰਘ ਹੁਰਾਂ ਕਿਹਾ ਕਿ ਇਹਨਾਂ ਦੋਹਾਂ

ਸਖਸ਼ੀਅਤਾਂ ਉਤੇ ਬਹੁਤ ਵਿਸਥਾਰ ਨਾਲ ਗੱਲਬਾਤ ਕੀਤੀ ਜਾਣੀ ਚਾਹੀਦੀ ਹੈ। ਇਹ ਕੇਵਲ ਵਿਅਕਤੀ ਹੀ ਨਹੀਂ ਸਨ ਬਲਕਿ ਆਪਣੇ ਆਪ ਵਿੱਚ ਪੂਰੀਆਂ ਸੰਸਥਾਵਾਂ ਸਨ। ਉਹਨਾਂ ਦੀ ਸੋਚ ਸੀ ਕਿ ਨਾਮਧਾਰੀ ਪਰੰਪਰਾ ਛੋਟੇ ਵਿਰਸੇ ਤੱਕ ਸੀਮਤ ਨਾ ਰਹਿ ਜਾਏ। ਹਿੰਦੁਸਤਾਨ ਪੱਧਰ ਅਤੇ ਸੰਸਾਰ ਤੇ ਜੋ ਵਾਪਰ ਰਿਹਾ ਹੈ ਉਸ ਨਾਲ ਇਸ ਪਰੰਪਰਾ ਨੂੰ ਜੋੜਿਆ ਜਾਵੇ। ਪੰਜਾਬੀ ਅਦਬ ਦੇ ਮਹਾਨ ਸ਼ਾਇਰ ਲਾਲਾ ਧਨੀਰਾਮ ਚਾਤ੍ਰਿਕ ਇਹਨਾਂ ਭਰਾਵਾਂ ਦੇ ਬਹੁਤ ਨਜ਼ਦੀਕੀ ਰਿਸ਼ਤੇਦਾਰੀ ਚੋਂ ਸਨ। ਧਨੀਰਾਮ ਚਾਤ੍ਰਿਕ, ਸੰਤ ਭਗਤ ਸਿੰਘ ਦਾਤੇਵਾਲ ਅਤੇ ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਵਿਚਾਰ, ਸੰਤਾਂ ਮਹਾਤਮਾਵਾਂ ਦੇ ਫਲਸਫ਼ੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਿਧਾਂਤਾਂ ਦਾ ਇਹਨਾਂ ਭਰਾਵਾਂ ਦੀ ਸਖਸ਼ੀਅਤ ਨੂੰ ਘੜਣ ਵਿੱਚ ਬੜਾ ਵੱਡਾ ਯੋਗਦਾਨ ਸੀ। ਜਿਸ ਕੌਮ ਵਿੱਚ ਇਹੋ ਜਿਹੀਆਂ ਸ਼ਖਸੀਅਤਾਂ ਹੋਣ, ਬਲਜੀਤ ਸਿੰਘ-ਗੁਰਮੀਤ ਸਿੰਘ ਵਰਗੇ ਸ਼ਾਸਤਰੀ ਸੰਗੀਤ ਦੇ ਮਹਾਨ ਰਾਗੀ ਹੋਣ ਉਥੋਂ ਇੱਕ ਮਹਾਨ ਪਰੰਪਰਾ ਦਾ ਸੰਕੇਤ ਮਿਲਦਾ ਹੈ। ਇਹ ਵਿਰਸਾ ਨਾਮਧਾਰੀ ਪਰੰਪਰਾ ਨੇ ਸੰਭਾਲਿਆ ਹੈ। ਕੇਵਲ ਨਾਮਧਾਰੀ ਪਰੰਪਰਾ ਹੀ ਵਿਸ਼ਵੀਕਰਨ ਦੀਆਂ ਸਮੱਸਿਆਵਾਂ ਦਾ ਸਾਹਮਣਾ ਕਰਨ ਦੀ ਸਮਰਥਾ ਰੱਖਦੀ ਹੈ।

ਕਾਮਰੇਡ ਸੁਵਰਨ ਸਿੰਘ ਵਿਰਕ ਨੇ ਇਤਿਹਾਸ ਦਾ ਉਹ ਸਮਾਂ ਯਾਦ ਕਰਵਾਇਆ ਜਦੋਂ ਕੂਕਿਆਂ (ਨਾਮਧਾਰੀਆਂ) ਨੂੰ ਸਿੱਖ ਮੁੱਖ ਧਾਰਾ ਤੋਂ ਨਿਖੇੜ ਦਿੱਤਾ ਗਿਆ ਸੀ। ਆਪ ਦਾ ਕਹਿਣਾ ਸੀ ਕਿ ਇਤਿਹਾਸ ਦੇ ਇਸ ਵੱਡੇ ਸਵਾਲ ਪ੍ਰਤੀ ਸਾਰਥਕ ਸੋਚ ਹੀ ਪਹਿਲਾਂ ਲਾਇਲਪੁਰੀ ਜੀ ਤੇ ਫਿਰ ਭਾਰਤੀ ਜੀ ਤੱਕ ਅਪੜਦੀ ਹੈ। ਭਾਰਤੀ ਹੀ ਰਾਹੁਲ ਸੰਕ੍ਰਿਤਾਇਨ, ਰਵਿੰਦਰ ਨਾਥ ਟੈਗੋਰ ਅਤੇ ਦਵਿੰਦਰ ਸਤਿਆਰਥੀ ਦਾ ਸੋਚ ਪ੍ਰਤੀਬਿੰਬ ਸਨ। ਇਹਨਾਂ ਕੋਲ ਨਾਮਧਾਰੀ ਸਾਹਿਤਕਾਰਾਂ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਪਰੰਪਰਾ ਸੀ। ਵਿਰਕ ਜੀ ਨੇ ਭਾਰਤੀ ਜੀ ਦੀਆਂ ਪੁਸਤਕਾਂ 'ਸਿੱਖ ਇਤਿਹਾਸ ਤੇ ਕੂਕੇ' ਅਤੇ ਫਿਰ ਪੰਜਾਬੀ ਸੂਬੇ ਬਾਰੇ ਉਨ੍ਹਾਂ ਦੇ ਵਿਚਾਰ ਦੱਸੇ ਕਿ ਭਾਰਤੀ ਹੁਰਾਂ ਨੂੰ ਪਤਾ ਸੀ ਕਿ ਪੰਜਾਬੀ ਸੂਬਾ ਮੁਹਿਮ ਵਿੱਚ ਪੰਜਾਬੀਆਂ ਦਾ ਦਾਇਰਾ ਸੀਮਤ ਕੀਤਾ ਜਾ ਰਿਹਾ ਹੈ— ਭਾਸ਼ਾ ਪ੍ਰਤੀ ਵਿਗਿਆਨਕ ਪ੍ਰਕਿਰਿਆ ਅਖਤਿਆਰ ਕੀਤੀ ਜਾਣੀ ਚਾਹੀਦੀ ਹੈ। ਵਿਰਕ ਜੀ ਨੇ ਦੋਹਾਂ ਲੇਖਕ ਭਰਾਵਾਂ ਨੂੰ ਦੇਸ਼ ਦਾ ਸਰਮਾਇਆ ਦੱਸਦਿਆਂ ਕਿਹਾ ਕਿ ਇਹ ਸਾਡਾ ਵਰਤਮਾਨ ਵੀ ਨੇ ਤੇ ਸਾਡੇ ਪੰਥ ਦੀ ਧਰੋਹਰ ਵੀ ਨੇ।

'ਜੱਸ ਜੀਵਨ' ਦੇ ਰਚਨਹਾਰ ਸੰਤ ਤਰਨ ਸਿੰਘ ਵਹਿਮੀ ਜੀ ਪੋਤਰੇ ਸ. ਗੁਰਭੇਜ ਸਿੰਘ ਗੁਰਾਇਆ ਨੇ ਦੱਸਿਆ ਕਿ ਭਾਰਤੀ ਜੀ ਤਰਕ ਬੋਧ ਦੇ ਧਾਰਨੀ ਸਨ ਅਤੇ ਉਨ੍ਹਾਂ ਨੇ ਨਾਮਧਾਰੀਆਂ ਦਾ ਮੁੱਢ ਕਿਵੇਂ ਬੱਝਾ ? ਬਾਰੇ ਆਪਣੀ ਪੁਸਤਕ 'ਸ੍ਰੀ ਦਸ਼ਮੇਸ਼ ਨੰਦੇੜ ਪਿੱਛੋਂ' ਵਿੱਚ ਬੜੇ ਸਪੱਸ਼ਟ ਅਤੇ ਸਰਲ ਭਾਸ਼ਾ ਵਿੱਚ ਸੋਚਵਾਨਾਂ ਸਾਹਮਣੇ ਰੱਖਿਆ ਹੈ। ਭਾਰਤੀ ਜੀ ਦਾ ਜੀਵਨ ਪੜ੍ਹਣ ਨੂੰ ਜੀਅ ਕਰਦਾ ਹੈ ਕਿ ਇਤਨਾ ਤਰਕ-ਬੋਧ ਉਹਨਾਂ ਕਿਵੇਂ ਪ੍ਰਾਪਤ ਕੀਤਾ ?

ਭਾਸ਼ਾ ਵਿਭਾਗ ਪੰਜਾਬ ਦੀ ਦਿੱਲੀ ਯੂਨਿਟ ਦੇ ਸਾਬਕਾ ਡਿਪਟੀ ਡਾਇਰੈਕਟਰ ਸ੍ਰੀ ਓ. ਪੀ. ਅਨੰਦ ਹੁਰਾਂ ਨਾਮਧਾਰੀ ਸਮਾਜ ਨਾਲ ਆਪਣੀ ਸਾਂਝ ਉਥੇ ਲੇਖਕ ਚੱਕ੍ਰਵਰਤੀ ਹੁਰਾਂ ਤੋਂ ਦੱਸਦਿਆਂ ਭਾਰਤੀ ਹੁਰਾਂ ਨਾਲ ਉਨ੍ਹਾਂ ਅਨੁਵਾਦ-ਖੇਤਰ ਵਿੱਚ ਹੁੰਦਿਆਂ ਤੋਂ ਦੱਸੀ। ਆਪ ਨੇ ਭਾਰਤੀ ਜੀ ਦੀ ਪੁਸਤਕ 'ਸਤਿਗੁਰ ਤਿਸਕਾ ਨਾਉ' ਨੂੰ ਅਧਿਆਤਮਕ ਸਿਧਾਂਤਾਂ ਦਾ ਮੇਨ ਮੁੱਦਾ ਦੱਸਦਿਆਂ ਇਸ ਪੁਸਤਕ ਦੀ ਵਿਸ਼ੇਸ਼ਤਾ ਦੱਸੀ।

ਸੈਂਭੀ ਹਰਭਜਨ ਸਿੰਘ ਰਤਨ ਹੁਰਾਂ ਕਿਹਾ ਕਿ ਉਹਨਾਂ ਨੂੰ ਮਾਣ ਹੈ ਕਿ ਇਹਨਾਂ ਦੋਹਾਂ ਸ਼ਖਸੀਅਤਾਂ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਰਿਹਾ ਹੈ। ਇਹ ਸਾਹਿਤਕਾਰ ਭਰਾ ਪਰੰਪਰਾਵਾਂ ਨੂੰ ਤੋਰਨ ਵਾਲੇ ਸਨ। ਉਹਨਾਂ ਦੀ ਸੋਚ ਅਤੇ ਵਿਚਾਰਾਂ ਦਾ ਪ੍ਰਤੀਬਿੰਬ ਤੁਹਾਡੇ ਸਾਹਮਣੇ ਇਹ ਨਾਮਧਾਰੀ ਸੰਤ ਖਾਲਸਾ ਹੈ। ਇਹ ਉਹੀ ਪਰੰਪਰਾਵਾਂ ਨੇ ਜਿਹੜੀਆਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਦੀ ਵਿਸਾਖੀ ਵਾਲੇ ਦਿਨ ਖਾਲਸਾ ਪੰਥ ਸਾਜ ਕੇ ਆਰੰਭ ਕੀਤੀ ਤੇ ਫਿਰ ਸਤਿਗੁਰੂ ਰਾਮ ਸਿੰਘ ਜੀ ਨੇ ੧੮੫੭ ਦੀ ਵਿਸਾਖੀ ਵਾਲੇ ਦਿਨ ਹੀ ਸੰਤ ਖਾਲਸਾ ਸਾਜ ਕੇ ਅਗਾਂਹ ਤੋਰੀਆਂ।

ਸ੍ਰੀ ਹੰਸਪਾਲ ਜੀ ਨੇ ਆਪਣੀ ਗੱਲ ਏਥੋਂ ਸ਼ੁਰੂ ਕੀਤੀ ਕਿ ਭਾਰਤੀ ਜੀ ਦੀ ਪੁਸਤਕ 'ਸਿੱਖ ਇਤਿਹਾਸ ਤੇ ਕੂਕੇ' ਸਿੱਖ ਇਤਿਹਾਸ ਦਾ ਬਹੁਤ ਵੱਡਾ ਹਿੱਸਾ ਏ। ਇਤਿਹਾਸ ਬਾਰੇ ਜੇ ਸੇਧ ਲੈਣੀ ਹੈ ਤਾਂ ਇਹ ਪੁਸਤਕ ਜ਼ਰੂਰ ਧਿਆਨ ਵਿੱਚ ਰੱਖੀ ਜਾਵੇ। ਇਸ ਨੂੰ ਪੜ੍ਹਣ ਨਾਲ ਬਹੁਤ ਸਾਰੀਆਂ ਸਮੱਸਿਆਵਾਂ ਆਪਣੇ ਆਪ ਦੂਰ ਹੋ ਜਾਣਗੀਆਂ। ਦੂਸਰੀ ਗੱਲ ਹੰਸਪਾਲ ਜੀ ਨੇ ਪੰਜਾਬੀ ਸੂਬੇ ਦੇ ਮੋਰਚੇ ਵੇਲੇ ਦੀ ਕੀਤੀ ਕਿ ਪੰਜਾਬੀ ਸੂਬੇ ਪ੍ਰਤੀ ਭਾਰਤੀ ਜੀ ਦੇ ਵਿਚਾਰ ਜੇ ਮੰਨ ਲਏ ਜਾਂਦੇ ਤਾਂ ਪੰਜਾਬੀ ਸੂਬੇ ਦਾ ਦਾਇਰਾ ਸੀਮਤ ਨਾ ਹੁੰਦਾ। ਪੰਜਾਬੀ ਸੂਬੇ ਦੇ ਮੋਰਚੇ ਸਮੇਂ ਸ੍ਰੀ ਸਤਿਗੁਰੂ ਜੀ ਭਾਰਤੀ ਜੀ ਨੂੰ ਨਾਲ ਲੈ ਕੇ ਵੱਡੀਆਂ ਵੱਡੀਆਂ ਮੀਟਿੰਗਾਂ ਵਿੱਚ ਜਾਂਦੇ ਹੁੰਦੇ ਸਨ ਅਤੇ ਸੇਧ ਦਿੰਦੇ ਸਨ। ਹੰਸਪਾਲ ਜੀ ਨੇ 'ਨਵਾਂ ਹਿੰਦੁਸਤਾਨ' ਅਖਬਾਰ ਨੂੰ ਆਪਣੇ ਸਮੇਂ ਦਾ ਲੀਡਿੰਗ ਅਖਬਾਰ ਦੱਸਦਿਆਂ ਕਿਹਾ ਕਿ ਉਸ ਵਿੱਚ ਭਾਰਤੀ ਜੀ ਨੇ ਸੰਪਾਦਕੀ ਲੇਖ ਖਾਸ ਕਰਕੇ ਪੰਜਾਬੀ ਸੂਬੇ ਪ੍ਰਤੀ ਲੜੀਵਾਰ ਲੇਖ ਅਹਿਮ ਸਥਾਨ ਰੱਖਦੇ ਸਨ। 'ਵਰਤਮਾਨ ਹਿੰਦੁਸਤਾਨ' ਉਸੇ 'ਨਵਾਂ ਹਿੰਦੁਸਤਾਨ' ਚੋਂ ਹੀ ਨਿਕਲਿਆ ਹੈ। ਹੰਸਪਾਲ ਜੀ ਨੇ 'ਸਤਿਗੁਰ ਤਿਸਕਾ ਨਾਓ' ਪੁਸਤਕ ਨੂੰ ਬਾਰ ਬਾਰ ਪੜ੍ਹ ਕੇ ਅੰਦਰ ਵਸਾਉਣ ਦੀ ਗੱਲ ਵੀ ਕੀਤੀ। ਆਪ ਦੇ ਸਮਾਪਨ ਸ਼ਬਦ ਸਨ— ਲੋੜ ਹੈ ਕਿ ਜਥੇਦਾਰਾਂ, ਸਾਹਿਤਕਾਰਾਂ ਅਤੇ ਵਿਦਵਾਨਾਂ ਦੇ ਵਿਚਾਰਾਂ ਨੂੰ ਲਿਖਤੀ ਰੂਪ ਵਿੱਚ ਸਾਂਭਿਆ ਜਾਵੇ।

*—ਸੂਬਾ, ਸੁਖਦੇਵ ਸਿੰਘ (ਦਿੱਲੀ)*

## ਲਾਹੌਰ ਵਿਚ ਸ੍ਰੀ ਰਾਮ ਅਰਸ਼ ਦਾ ਸਨਮਾਨ

ਲਾਹੌਰ ਦੇ ਅਲਹਮਰ ਹਾਲ ਵਿੱਚ ਬੀਤੇ ਦਿਨ ਭਾਰਤੀ ਪੰਜਾਬ ਦੇ ਗਜ਼ਲਕਾਰ ਸ੍ਰੀ ਰਾਮ ਅਰਸ਼ ਦੇ ਸਨਮਾਨ ਵਿਚ ਇਕ ਸਾਹਿਤਕ ਸਮਾਗਮ ਰਚਾਇਆ ਗਿਆ। ਸਮਾਗਮ ਦਾ ਪ੍ਰਬੰਧ ਪਾਕਿਸਤਾਨੀ ਪੁਲਿਸ ਦੀ ਸੀਨੀਅਰ ਸੁਪਰਿਨਟੈਂਡੈਂਟ ਮਹੌਤਰਮਾ ਨੀਲਮਾ ਨਾਹੀਦ ਦੁਰਾਨੀ ਨੇ ਕੀਤਾ ਸੀ ਜੋ ਆਪ ਵੀ ਇਕ ਨਾਮਵਰ ਕਵਿਤਰੀ ਹੈ। ਸਮਾਗਮ ਵਿਚ ਲਾਹੌਰ ਦੇ ਉਘੇ ਕਵੀ ਸਾਹਿਤਕਾਰ ਕਾਲਮ ਨਵੀਸ, ਪੱਤਰਕਾਰ ਅਤੇ ਬੁੱਧੀ ਜੀਵੀ ਪਹੁੰਚੇ ਹੋਏ ਸਨ।

ਨੀਲਮਾਂ ਦੁਰਾਨੀ ਨੇ ਸ੍ਰੀ ਰਾਮ ਅਰਸ਼ ਦੀ ਜਾਣ ਪਛਾਣ ਕਰਾਉਂਦਿਆਂ ਦੱਸਿਆ ਕਿ ਸ੍ਰੀ ਅਰਸ਼ ਹੁਣ ਤੱਕ ੧੯ ਪੁਸਤਕਾਂ ਦੀ ਰਚਨਾ ਕਰ ਚੁੱਕੇ ਹਨ। ਜਿਹਨਾਂ ਵਿਚ ਉਹਨਾਂ ਦੇ ੭ ਗਜ਼ਲ ਸੰਗ੍ਰਹਿ, ਤਿੰਨ ਮਹਾਂਕਾਵਿ ਵੀ ਸ਼ਾਮਿਲ ਹਨ। ਸ੍ਰੀ ਅਰਸ਼ ਪਿੰਗਲ ਅਤੇ ਅਰੂਜ਼ ਦੇ ਮਾਹਰ ਹਨ ਇਸੇ ਕਾਰਨ ਭਾਰਤ ਵਿਚ ਸਹੀ ਅਰਥਾਂ ਵਿਚ ਸੰਪੂਰਨ ਗ਼ਜ਼ਲ ਕਹਿਣ ਵਾਲੀਆਂ ਚੰਦ ਸ਼ਖ਼ਸੀਅਤਾਂ ਵਿਚ ਉਹਨਾਂ ਦਾ ਜ਼ਿਕਰ ਕੀਤਾ ਜਾਂਦਾ ਹੈ।

ਕੁਝ ਵਿਦਵਾਨਾਂ ਦੇ ਪ੍ਰਸ਼ਨਾਂ ਦਾ ਉੱਤਰ ਦਿੰਦਿਆਂ ਸ਼੍ਰੀ ਅਰਸ਼ ਨੇ ਕਿਹਾ ਕਿ ਸ਼ਹਿਰ ਲਾਹੌਰ ਅਤੇ ਉਸ ਦੇ ਨੇੜਲੇ ਇਲਾਕਿਆਂ ਵਿਚ ਬੋਲੀ ਜਾਂਦੀ ਪੰਜਾਬੀ ਭਾਸ਼ਾ ਦਾ ਇਕ ਵਿਲੱਖਣ ਜ਼ਾਇਕਾ ਹੈ। ਲਾਹੌਰੀ ਬੋਲੀ ਵਿਚ ਸਈਯਦ ਬੁੱਲ੍ਹੇਸ਼ਾਹ ਦੀਆਂ ਸਦਾ ਬਹਾਰ ਕਾਫੀਆ ਦੀ ਚਾਸ਼ਨੀ ਘੁਲੀ ਹੋਈ ਹੈ। ਉਹਨਾਂ ਨੇ ਪਾਕਿਸਤਾਨ ਦੇ ਪੰਜਾਬੀ ਸਾਹਿਤਕਾਰਾਂ ਨੂੰ ਬੇਨਤੀ ਕੀਤੀ ਕਿ ਉਹ ਇਸ ਮਾਖਿਓ-ਮਿੱਠੀ ਬੋਲੀ ਨੂੰ ਉਰਦੂ, ਫਾਰਸੀ ਦੇ ਔਖੇ ਲਫ਼ਜ਼ਾਂ ਨਾਲ ਬੋਝਲ ਨਾ ਕਰਨ।

ਸਿਰੀ ਰਾਮ ਅਰਸ਼ ਨੇ ਚਾਰ ਗ਼ਜ਼ਲਾਂ ਸੁਣਾਈਆਂ ਜਿਨ੍ਹਾਂ ਦੇ ਹਰ ਇਕ ਸ਼ਿਅਰ ਉੱਪਰ ਸਰੋਤਿਆਂ ਨੇ ਦਿਲ ਖੋਲ੍ਹ ਕੇ ਦਾਦ ਦਿੱਤੀ ਅਤੇ ਸ਼ਿਅਰਾਂ ਦੀਆਂ ਬਾਰੀਕੀਆਂ ਦੀ ਵੀ ਸ਼ਲਾਘਾ ਕੀਤੀ। ਸ਼੍ਰੀ ਅਰਸ਼ ਦੇ ਇਕ ਦੋ ਸ਼ਿਅਰ ਤਾਂ ਵਿਦਵਾਨਾਂ ਨੇ ਬਹੁਤ ਪਸੰਦ ਕੀਤੇ ਸਨ।

ਪਾ ਕੇ ਮੁੰਦਰਾ ਹੀਰ ਦਾ ਪਾਣੀ ਜਿਹੜਾ ਭਰਦਾ ਰਿਹਾ
ਨਾ ਰਿਹਾ ਟਿੱਲੇ ਦਾ ਜੋਗੀ ਨਾ ਹੀ ਉਹ ਘਰ ਦਾ ਰਿਹਾ।

ਸਮਾਗਮ ਦੇ ਦੂਜੇ ਦੌਰ ਵਿਚ ਮੁਸ਼ਾਇਰਾ ਹੋਇਆ ਜਿਸ ਵਿਚ ਸ਼੍ਰੀਮਤੀ ਨੀਲਮ ਨਾਹੀਦ ਦੁਰਾਨੀ, ਸ਼੍ਰੀਮਤੀ ਸੋਫ਼ੀਆ ਬੇਦਾਰ, ਸਰਵ ਸ਼੍ਰੀ ਆਸ਼ਿਕ ਰਹੀਲ, ਖਾਲਿਦ ਅਹਿਮਦ, ਨਜੀਬ ਅਜਿਹਮਦ, ਇਕਬਾਲ ਰਾਹੀ, ਆਗ਼ਾ ਮੁਜ਼ਮਿਲ, ਕਾਮਰਨ ਨਜ਼ੀਰ, ਮੁਸ਼ਕੂਕ ਸਦੀਕੀ, ਖ਼ੁੱਰਮ ਨਸੀਰ, ਐਮ.ਜਮੀਲ. ਆਦਿ ਨੇ ਆਪਣੇ ਕਲਾਮ ਸੁਣਾਇਆ।

ਅੰਤ ਵਿਚ ਸ਼੍ਰੀ ਆਗਾ ਮੁੱਜ਼ਮਿਲ ਨੇ ਭਾਰਤ ਤੋਂ ਪੁੱਜੇ ਸ. ਸੁਰਿੰਦਰ ਮੋਹਨ ਸਿੰਘ, ਡਿਪਟੀ ਡਾਇਰੈਕਟਰ ਪ੍ਰੈਸ (ਰਿਟਾ) ਚੰਡੀਗੜ੍ਹ ਡਾ. ਆਰ.ਐਨ. ਡੀਂਗਰਾ, ਹਰਿਆਣਾ ਦਾ ਉਚੇਚਾ ਧੰਨਵਾਦ ਕੀਤਾ ਜਿਨਹਾਂ ਨੇ ਸ਼੍ਰੀ ਅਰਸ਼ ਨਾਲ ਆ ਕੇ ਉਹਨਾਂ ਦੇ ਸਮਾਗਮ ਦੀ ਸ਼ੋਭਾ ਵਧਾਈ ਸੀ।

## ਸੰਤ ਮੋਹਨ ਸਿੰਘ ਲਾਇਲ ਨਮਿੱਤ ਪਾਠ-ਭੋਗ ਤੇ ਮੇਲਾ

ਨਾਮਧਾਰੀ ਦਰਬਾਰ ਦੇ ਸਕੱਤਰ, ਲੇਖਕ, ਕਵੀ ਤੇ ਬੁਲਾਰੇ ਸੰਤ ਅਜੀਤ ਸਿੰਘ ਲਾਇਲ ਦੇ ਪਿਤਾ ਸੰਤ ਮੋਹਨ ਸਿੰਘ ਲਾਇਲ, ੮੦-੮੨ ਸਾਲ ਦੀ ਆਯੂ ਭੋਗ ਕੇ, ੨੯ ਮਾਰਚ ੨੦੦੮ ਨੂੰ ਦਿਨ ਦੇ ਕਰੀਬ ਸਾਢੇ ੧੧.੩੦ ਵਜੇ ਅਕਾਲ ਚਲਾਣਾ ਕਰ ਗਏ ਸਨ। ਉਹਨਾਂ ਨਮਿੱਤ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਇਕ ਸਾਧਾਰਨ ਪਾਠ ਦਾ ਭੋਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ੫ ਅਪ੍ਰੈਲ ਨੂੰ ਪਾਇਆ ਗਿਆ।

ਇਸ ਸਮੇਂ ਸੇਵਕ ਹਰਪਾਲ ਸਿੰਘ ਨੇ ਉਪਸਥਿਤ ਸਾਧ-ਸੰਗਤ ਨੂੰ ਦੱਸਿਆ ਕਿ ਸੰਤ ਮੋਹਨ ਸਿੰਘ ਜੀ ਬੜੇ ਹੀ ਭਜਨੀਕ, ਸ਼ਾਂਤ-ਸੁਭਾਅ ਅਤੇ ਆਪਣੇ ਸਤਿਗੁਰਾਂ ਤੇ ਪੂਰਨ ਸ਼ਰਧਾ-ਵਿਸ਼ਵਾਸ ਰੱਖਣ ਵਾਲੇ ਸਾਧੂ ਪੁਰਖ ਸਨ। ਜੀਵਨ-ਪ੍ਰਯੰਤ ਉਹ ਆਪਣੇ ਹੱਥੀਂ ਦਸਾਂ ਨਹੁੰਆਂ ਦੀ ਕਿਰਤ ਤੇ ਭਜਨ ਪਾਠ ਜਾਂ ਕੀਰਤਨ ਕਰਦੇ ਰਹੇ।

ਇਸ ਸਮੇਂ ਹਜ਼ੂਰੀ ਰਾਗੀ ਸਰਮੁੱਖ ਸਿੰਘ, ਸ਼ਾਮ ਸਿੰਘ ਤੇ ਵੀਰ ਸਿੰਘ ਨੇ

ਸ਼ਬਦ ਗਾਇਨ ਕੀਤੇ।

੬ ਅਪ੍ਰੈਲ, ਐਤਵਾਰ ਵਾਲੇ ਦਿਨ ਦੁਪਹਿਰ ਬਾਅਦ, ਨਾਮਧਾਰੀ ਸ਼ਹੀਦੀ ਸਮਾਰਕ ਲੁਧਿਆਣਾ ਵਿਖੇ ਸਾਧ-ਸੰਗਤ ਦੇ ਭਾਰੀ ਇਕੱਠ ਵਿਚ ਸ਼ਰਧਾਂਜਲੀ ਸਮਾਰੋਹ ਕੀਤਾ ਗਿਆ।

ਸਭ ਤੋਂ ਪਹਿਲਾਂ, ਸੰਤ ਗਿਆਨ ਸਿੰਘ (ਨਵਾਂਸ਼ਹਿਰ) ਨੇ ਦੀਵਾਨ ਸਜਾਇਆ। ਉਪਰੰਤ, ਕੁਝ ਵਿਸ਼ੇਸ਼ ਵਿਅਕਤੀਆਂ ਨੇ ਸੰਤ ਮੋਹਨ ਸਿੰਘ ਹੁਰਾਂ ਨੂੰ ਸ਼ਰਧਾ-ਸੁਮਨ ਅਰਪਿਤ ਕੀਤੇ। ਸੇਵਕ ਹਰਪਾਲ ਸਿੰਘ ਨੇ ਮੰਚ-ਸੰਚਾਲਕ ਦਾ ਫਰਜ਼ ਨਿਭਾਇਆ ਤੇ ਵਿਚ-ਵਿਚ ਉਹ ਆਪਣੇ ਵਲੋਂ ਵੀ ਸ਼ਰਧਾ ਦੇ ਫੁੱਲ ਭੇਟ ਕਰਦੇ ਰਹੇ।

ਸ. ਹਾਕਮ ਸਿੰਘ ਮੇਅਰ (ਲੁਧਿਆਣਾ ਸ਼ਹਿਰ) ਨੇ ਕਿਹਾ ਕਿ ਸੰਤ ਮੋਹਨ ਸਿੰਘ ਆਪਣੇ ਸਤਿਗੁਰੂ ਦੇ ਸੱਚੇ ਸੇਵਕ ਸਨ। ਆਪਣਾ ਗ੍ਰਿਹਸਤੀ ਜੀਵਨ ਤੇ ਪਰਿਵਾਰ ਦੀ ਸੇਵਾ-ਸੰਭਾਲ ਸੱਚੀ-ਸੁੱਚੀ ਕਿਰਤ-ਕਮਾਈ ਨਾਲ ਨਿਭਾਉਂਦੇ ਰਹੇ।

ਨਾਮਧਾਰੀ ਸਿੰਘਾਂ ਦੁਆਰਾ ਕੀਰਤਨ :- ਹਜ਼ੂਰੀ ਰਾਗੀ ਸੰਤ ਸੁਖਦੇਵ ਸਿੰਘ, ਸੰਤੋਖ ਸਿੰਘ (ਜਲੰਧਰ), ਲੁਧਿਆਣੇ ਤੋਂ ਸੁਖਵਿੰਦਰ ਸਿੰਘ ਤੇ ਸੰਦੀਪ ਸਿੰਘ (ਤਬਲਾ-ਵਾਦਕ) ਨੇ ਸ਼ਬਦ-ਕੀਰਤਨ ਉਪਰੰਤ ਸ਼ਰਧਾਂਜਲੀਆਂ ਦਾ ਸਿਲਸਿਲਾ ਚਲਦਾ ਰਿਹਾ।

ਸ. ਸਤਿਨਾਮ ਸਿੰਘ ਕੋਮਲ ਨੇ ਕਿਹਾ ਕਿ ਅਜੀਤ ਸਿੰਘ ਲਾਇਲ ਮੇਰਾ ਧਰਮ ਭਰਾ ਹੈ ਤੇ ਇਨ੍ਹਾਂ ਦੇ ਪਿਤਾ ਜੀ ਨੂੰ ਵੀ ਮੈਂ ਧਰਮ-ਪਿਤਾ ਹੀ ਮੰਨਿਆ। ਉਹ ਇਕ ਵਿਲੱਖਣ ਸ਼ਖਸੀਅਤ ਸਨ। ਪੱਕੇ ਨਾਮਧਾਰੀ ਹੁੰਦੇ ਹੋਏ ਵੀ ਉਹ ਦੂਸਰੇ ਲੋਕਾਂ ਵਿਚ ਵਿਚਰਦੇ ਰਹੇ ਤੇ ਹਰ ਕਿਸੇ ਨੂੰ ਪਿਆਰ ਸਤਿਕਾਰ ਦੀ ਭਾਵਨਾ ਨਾਲ ਮਿਲਦੇ ਸਨ।

ਪ੍ਰਸਿਧ ਸੂਫੀ ਗਾਇਕ ਦੇਵ ਦਿਲਦਾਰ ਜੀਵਨ-ਮੌਤ ਦੀ ਸਚਾਈ ਨੂੰ ਬਿਆਨ ਕਰਦੀਆਂ ਇਕ ਭਾਵ-ਪੂਰਤ ਗੀਤ ਗਾ ਕੇ ਇਸ ਸ਼ਰਧਾਂਜਲੀ ਸਭਾ ਨੂੰ ਆਪਣੇ ਸੁਰ-ਸ਼ਬਦ ਤੇ ਆਵਾਜ਼ ਨਾਲ ਕੀਲ ਲਿਆ।

ਦੇਵ ਦਿਲਦਾਰ ਨੇ ਦੂਸਰਾ ਗੀਤ, ਅਜੀਤ ਸਿੰਘ ਲਾਇਲ ਦਾ ਲਿਖਿਆ ਜੋ ਸ੍ਰੀ ਸਤਿਗੁਰੂ ਜੀ ਦੀ ਆਨ-ਸ਼ਾਨ ਨੂੰ ਬਿਆਨ ਕਰਦਾ ਹੈ, ਗਾਇਆ।

ਸੁਰਜੀਤ ਪਾਤਰ (ਪੰਜਾਬ ਦੇ ਪ੍ਰਸਿੱਧ ਕਵੀ) ਨੇ ਕਿਹਾ : ਸੁਤੰਤਰਤਾ ਦੀ ਜੰਗ ਨੂੰ ਭਾਰਤ 'ਚ ਸ਼ੁਰੂ ਕਰਨ ਵਾਲਿਓ ਤੇ ਸ਼ਾਸਤਰੀ ਰਾਗਾਂ ਅਨੁਸਾਰ ਗੁਰਮਤਿ-ਸੰਗੀਤ ਦੀ ਸੰਭਾਲ ਕਰਨ ਵਾਲਿਓ! ਮੇਰੇ ਦਿਲ ਵਿਚ ਤੁਹਾਡੇ ਵਾਸਤੇ ਅਥਾਹ ਪਿਆਰ ਤੇ ਸਤਿਕਾਰ ਹੈ। ਧੌਲ ਧਰਮ ਦਇਆ ਕਾ ਪੂਤ ਗੁਰਵਾਕ ਅਨੁਸਾਰ ਧਰਮ ਦਾ ਮੂਲ ਦਇਆ ਹੈ ਜੋ ਤੁਹਾਡੇ ਜੀਵਨ ਦਾ ਆਧਾਰ ਹੈ। ਸੰਤ ਮੋਹਨ ਸਿੰਘ ਹੁਰਾਂ ਨੇ ਮਨੋਰਥ ਭਰਿਆ ਗੁਰਸਿੱਖੀ ਜੀਵਨ ਜੀਵਿਆ। ਸੰਤਾਂ ਮਹਾਤਮਾਂ ਦੀ ਤਰ੍ਹਾਂ ਅਸੀਂ ਵੀ ਆਪਣੇ ਦੁੱਖਾਂ ਤੇ ਹੱਸਣ ਵਾਲੇ ਹੋਈਏ।

ਹਰਪਾਲ ਸਿੰਘ ਸੇਵਕ ਨੇ ਆਪਣੇ ਵਲੋਂ ਆਖਿਆ :

ਸੰਤ ਮੋਹਨ ਸਿੰਘ ਨੇ ਗ੍ਰਹਿਸਤੀ ਜੀਵਨ 'ਚ ਰਹਿ ਕੇ ਵੀ ਤਿਆਗੀਆਂ ਵਾਲਾ ਜੀਵਨ ਜੀਵਿਆ। ਆਪਣੇ ਹੱਥੀਂ ਧਰਮ ਦੀ ਕਿਰਤ ਕਰਦੇ ਰਹੇ। ਕਿਰਤ-ਕਮਾਈ 'ਚੋਂ ਧਰਮ ਦੇ ਕੰਮਾਂ ਲਈ ਮਾਇਆ ਕੱਢ ਕੇ, ਨਾਮ-ਸਿਮਰਨ ਤੇ ਪਾਠ ਕਰਦੇ ਹੋਏ ਸਤਿਗੁਰੂ ਜੀ ਦੇ ਚਰਨਾਂ ਵਿਚ ਜਾ ਬਿਰਾਜੇ।

ਸੰਤ ਹਰਭਜਨ ਸਿੰਘ ਖੰਡੂਵਾਲੀਏ ਨੇ ਕਿਹਾ ਕਿ ਜਨਮ ਤੇ ਮੌਤ ਦੋਵੇਂ ਹੀ ਸਾਡੇ ਹੱਥ-ਵੱਸ ਨਹੀਂ, ਸਾਡੀ ਚੋਣ ਨਹੀਂ! ਪ੍ਰੰਤੂ ਚੰਗਾ ਜਾਂ ਮਾੜਾ, ਨਿਸ਼ਕਾਮ ਜਾਂ ਲੋਭੀ ਜੀਵਨ ਜਿਉਣ ਦੀ ਚੋਣ ਸਾਡੀ ਆਪਣੀ ਹੈ। ਕਰਮ ਕਰਨ ਦੀ ਸੁਤੰਤਰਤਾ ਈਸ਼ਵਰ ਨੇ ਮਨੁੱਖ ਨੂੰ ਬਖਸ਼ੀ ਹੈ। ਸਾਡੇ ਜੀਵਨ ਦਾ ਨਿਬੇੜਾ ਸਾਡੇ ਕਰਮਾਂ ਅਨੁਸਾਰ ਹੀ ਹੋਣਾ ਹੈ ਕਿਉਂਕਿ ਮਨੁੱਖਾਂ ਜੀਵਨ ਗੁਰਬਾਣੀ ਅਨੁਸਾਰ 'ਕਰਮਾਂ ਸੰਦੜਾ ਖੇਤ' ਹੈ। ਸੰਤ ਮੋਹਨ ਸਿੰਘ ਹੁਰਾਂ ਦਾ ਜੀਵਨ ਸਿੱਖੀ, ਸਿਦਕ, ਭਰੋਸਾ, ਦਇਆ ਤੇ ਸੇਵਾ ਦਾ ਸੀ। ਸਾਨੂੰ ਵੀ ਗੁਰਸਿੱਖੀ ਵਾਲਾ ਜੀਵਨ ਜਿਊਣਾ ਚਾਹੀਦਾ ਹੈ।

ਸੂਬਾ ਬਲਵਿੰਦਰ ਸਿੰਘ ਝੱਲ ਨੇ ਕਿਹਾ ਕਿ ਸੰਤ ਮੋਹਨ ਸਿੰਘ ਹੁਰਾਂ ਨੂੰ ਦੁਨਿਆਵੀ ਪਦਾਰਥਾਂ ਦੀ ਭੁੱਖ ਨਹੀਂ ਸੀ। ਕੇਵਲ ਤੇ ਕੇਵਲ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਦੀ ਭੁੱਖ ਸੀ।

ਸੂਬਾ ਹਰਭਜਨ ਸਿੰਘ ਨੇ ਕਿਹਾ ਕਿ ਅਸਾਂ ਸੰਤ ਮੋਹਨ ਸਿੰਘ ਹੁਰਾਂ ਦੀ ਕਿਰਤ-ਕਮਾਈ ਤੇ ਜੀਵਨ ਦੀ ਘਾਲ ਨੂੰ ਯਾਦ ਕਰਨਾ ਅਤੇ ਅਪਣਾਉਣਾ ਹੈ। ਆਪਣੇ ਜੀਵਨ ਨੂੰ ਗੁਰਸਿੱਖੀ ਦੀ ਸੇਧ ਦੇਣੀ ਹੈ। ਸੰਤ ਮੋਹਨ ਸਿੰਘ ਹੁਰਾਂ ਨੇ ਆਪਣੇ ਪੋਤਰੇ ਸੁਖਵਿੰਦਰ ਸਿੰਘ ਨੂੰ ਰਾਗੀ ਤੇ ਗੁਰਸਿੱਖ ਬਣਾਇਆ ਹੈ ਤਾਂ ਕਿ ਉਹ ਸਤਿਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰ ਸਕੇ। ਸੰਤ ਜੀ ਆਪਣਾ ਸਾਰਾ ਜੀਵਨ ਨਾਮ-ਸਿਮਰਨ ਤੇ ਗੁਰਬਾਣੀ ਦਾ ਪਾਠ ਕਰਨ 'ਚ ਬਿਤਾ ਕੇ ਗਏ ਹਨ। ਸਾਨੂੰ ਵੀ ਸਤਿਗੁਰੂ ਜੀ ਦਾ ਹੁਕਮ ਸਦਾ ਚੇਤੇ ਰੱਖ ਕੇ ਘੱਟ-ਘੱਟ ਪਾਠ ਅਤੇ ਰੋਜ਼ਾਨਾ ਇਕ ਘੰਟਾ ਨਾਮ-ਸਿਮਰਨ ਜ਼ਰੂਰ ਕਰਨਾ ਚਾਹੀਦਾ ਹੈ।

ਸੇਵਕ ਹਰਪਾਲ ਸਿੰਘ ਨੇ ਕਿਹਾ :- ਸੰਤਾਂ ਦੇ ਪੋਤਰੇ ਸੁਖਵਿੰਦਰ ਸਿੰਘ ਨੇ ਸਤਿਗੁਰਾਂ ਦੇ ਚਰਨਾਂ ਵਿਚ ਇਹੋ ਅਰਜ਼ ਕੀਤੀ- "ਮੈਂ ਵੀ ਆਪਣੇ ਦਾਦਾ ਜੀ ਵਾਂਗ ਨਿਸ਼ਕਾਮ ਗੁਰਸਿੱਖੀ ਜੀਵਨ, ਸੇਵਾ-ਸਿਮਰਨ ਸਹਿਤ ਜਿਉਣਾ ਚਾਹੁੰਦਾ ਹਾਂ। ਮੇਰੇ ਤੇ ਬਖਸ਼ਸ਼ ਕਰੋ ਜੀ।" ਸੰਤ ਸੁਰਿੰਦਰ ਸਿੰਘ ਨਾਮਧਾਰੀ ਨੇ ਕਿਹਾ ਸਤਿਗੁਰੂ ਪ੍ਰਤਾਪ ਸਿੰਘ ਜੀ ਫਰਮਾਇਆ ਕਰਦੇ ਸਨ, "ਸਾਧੂ ਸਿਆਂ, ਮੈਨੂੰ ਜੰਡਿਆਲੀ ਤੇਰੇ ਨਾਲ ਹੀ ਵੱਸਦੀ ਲੱਗਦੀ ਹੈ" ਇਹ ਸਤਿਗੁਰੂ ਜੀ ਦਾ ਪ੍ਰਤਾਪ ਹੈ ਕਿ ਸਾਡਾ ਸਾਰਾ ਪਰਿਵਾਰ ਗੁਰਸਿੱਖੀ ਵਿਚ ਹੈ। ਸੰਤ ਮੋਹਨ ਸਿੰਘ ਜੀ, ਜੋ ਸਾਡੇ ਚਾਚਾ ਜੀ ਸਨ, ਬੜਾ ਹੀ ਵਧੀਆ ਗੁਰਸਿੱਖੀ ਜੀਵਨ ਬਿਤਾ ਕੇ ਗਏ ਹਨ। ਸੰਨ ੧੯੫੮ ਵਿਚ ਜਦੋਂ ਅਸੀਂ ਏਥੇ ਲੁਧਿਆਣੇ ਵਿਚ ਆਏ ਤਾਂ ਸਾਡੇ ਪਿਤਾ ਜੀ ਸੰਤ ਸਵਰਨ ਸਿੰਘ ਅਤੇ ਚਾਚਾ ਜੀ ਸੰਤ ਮੋਹਨ ਸਿੰਘ ਹੁਰਾਂ ਵਿਚਕਾਰ ਆਪਸੀ ਪ੍ਰੇਮ-ਪਿਆਰ ਬਹੁਤ ਸੀ। ਮੈਂ ਏਥੇ ਪਹੁੰਚੇ ਸਾਰੇ ਸਜਣਾਂ ਦਾ ਧੰਨਵਾਦੀ ਹਾਂ।

*—ਮਹਿੰਦਰ ਸਿੰਘ 'ਕੂਕਾ'*

## ਬੰਨੋਆਣਾ ਦੀ ਯਾਦ 'ਚ ਸਮਾਰੋਹ

ਜਲੰਧਰ — ਪੰਜਾਬੀ ਲਿਖਾਰੀ ਸਭਾ (ਰਜਿ.) ਜਲੰਧਰ ਵੱਲੋਂ ਪ੍ਰਸਿੱਧ ਪੱਤਰਕਾਰ ਸੁਰਗਵਾਸੀ ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਨੂੰ ਯਾਦ ਕਰਦਿਆਂ ਇਕ ਕਵੀ ਦਰਬਾਰ ਅਤੇ ਸਮਾਰੋਹ ੧੫ ਮਈ ੨੦੦੮ ਨੂੰ ਕਰਵਾਇਆ ਗਿਆ। ਪ੍ਰਧਾਨਗੀ ਮੰਡਲ ਵਿਚ ਬੀਬੀ ਹਰਬੀਰ ਕੌਰ ਬੰਨੋਆਣਾ, ਪ੍ਰੋ. ਪਿਆਰਾ ਸਿੰਘ ਭੋਗਲ, ਸ. ਜਗਦੀਸ਼ ਸਿੰਘ 'ਵਰਿਆਮ', ਸ. ਸੰਤਪ੍ਰਕਾਸ਼ ਸਿੰਘ ਛਾਬੜਾ ਅਤੇ ਸ. ਬੇਅੰਤ ਸਿੰਘ ਸਰਹੱਦੀ ਸ਼ਾਮਿਲ ਸਨ। ਕਵੀ ਦਰਬਾਰ ਸਮੇਂ ਸ. ਜੋਗਿੰਦਰ ਸਿੰਘ ਘੁੰਮਣ, ਆਰ. ਸ਼ੌਹਮਾਰ, ਸ਼ਾਦੀ ਨੂਰ ਸੋਧੀ, ਮਹਿੰਦਰ ਸਿੰਘ ਅਨੇਜਾ, ਹਰਬੰਸ ਸਿੰਘ ਗੁਜਰਾਲ, ਗੁੱਡੂ ਸਿੱਧਵਾਂਵਾਲਾ, ਬਲਬੀਰ ਸਿੰਘ ਵਾਸੀ, ਚਰਨ ਸੀਚੇਵਾਲਵੀ ਨੇ ਆਪਣੀਆਂ ਰਚਨਾਵਾਂ ਸੁਣਾਈਆਂ। ਜਗਤਾਰ ਸਿੰਘ ਦੁਖੀ, ਸ. ਹਰੀ ਸਿੰਘ ਕਾਰਖਾਨੇਦਾਰ, ਹਰਭਜਨ ਸਿੰਘ ਨਾਹਲ, ਪ੍ਰੋ. ਗੁਰਨਾਮ ਸਿੰਘ, ਸ. ਤੇਗਾ ਸਿੰਘ ਬੱਲ, ਸ੍ਰੀ ਸੈਨਿਕ, ਸ. ਹਰਜੀਤ ਸਿੰਘ ਸੋਹਲ, ਸ. ਚਰਨਜੀਤ ਸਿੰਘ, ਨਰਿੰਦਰ ਕੌਰ ਕੋਹਲੀ, ਛੱਜੂ ਸੋਬਤੀ, ਪ੍ਰਤਾਪ ਸਿੰਘ ਐਡਵੋਕੇਟ, ਜਸਪਾਲ ਸਿੰਘ ਜ਼ੀਰਵੀ, ਮੇਜਰ ਜਗਜੀਤ ਸਿੰਘ ਰਿਸ਼ੀ, ਸ.

ਮੋਹਨ ਸਿੰਘ ਸਹਿਗਲ (ਇੰਪੀਰੀਅਲ ਬੈਂਕ) ਆਦਿ ਸ਼ਖਸੀਅਤਾਂ ਵੀ ਹਾਜ਼ਰ ਸਨ। ਇਸ ਮੌਕੇ ਸ. ਜਗਦੀਸ਼ ਸਿੰਘ ਵਰਿਆਮ, ਸੀ. ਐਲ. ਲੱਕੀ ਅਤੇ ਪ੍ਰੋ. ਪਿਆਰਾ ਸਿੰਘ ਭੋਗਲ ਨੇ ਬਾਬਾ ਬੰਨੋਆਣਾ ਨਾਲ ਗੁਜ਼ਾਰੇ ਦਿਨਾਂ ਦੀ ਗੱਲ ਕਰਦਿਆਂ ਕਿਹਾ ਕਿ ਉਹ ਅਸਲੀ ਪੰਜਾਬੀ ਸਨ ਜਿਨ੍ਹਾਂ ਵਿਚ ਪੰਜਾਬੀਅਤ ਦਾ ਮਾਦਾ ਸੀ। ਬੀਬੀ ਹਰਬੀਰ ਕੌਰ ਬੰਨੋਆਣਾ ਨੇ ਕਿਹਾ ਕਿ ਸ. ਬੰਨੋਆਣਾ ਨੇ ਆਪਣੇ ਬਾਰੇ ਕੁਝ ਨਹੀਂ ਲਿਖਿਆ। ਉਨ੍ਹਾਂ ਇੱਛਾ ਜ਼ਾਹਿਰ ਕੀਤੀ ਅਤੇ ਅਪੀਲ ਕੀਤੀ ਕਿ ਆਪਣੇ ਤਜਰਬੇ ਅਤੇ ਸਾਝ ਦੀਆਂ ਯਾਦਾਂ ਬਾਬਾ ਬੰਨੋਆਣਾ ਬਾਰੇ ਲਿਖ ਕੇ ਉਨ੍ਹਾਂ ਨੂੰ ਦੇਣ ਤਾਂ ਕਿ ਇਕ ਪੁਸਤਕ ਰੂਪ ਵਿਚ ਉਨ੍ਹਾਂ ਨੂੰ ਛਾਪਿਆ ਜਾ ਸਕੇ। ਸ. ਬੇਅੰਤ ਸਿੰਘ ਸਰਹੱਦੀ ਨੇ ਸਾਰੇ ਮਹਿਮਾਨਾਂ ਅਤੇ ਸਾਹਿਤ ਪ੍ਰੇਮੀਆਂ ਦਾ ਧੰਨਵਾਦ ਕੀਤਾ। ਅੰਤ ਵਿਚ ਸਭਾ ਦੇ ਪ੍ਰਧਾਨ ਸ. ਸੰਤ ਪ੍ਰਕਾਸ਼ ਸਿੰਘ ਛਾਬੜਾ ਨੇ ਵਿਸ਼ਵਾਸ ਦੁਆਇਆ ਕਿ ਉਹ ਬਾਬਾ ਬੰਨੋਆਣਾ ਦੀ ਯਾਦ ਨੂੰ ਜਿਉਂਦਾ ਰੱਖਣ ਲਈ ਹਰ ਸੰਭਵ ਸਹਾਇਤਾ ਲਈ ਯੋਗਦਾਨ ਪਾਉਂਗੇ। ਇਸ ਮੌਕੇ ਬੀਬੀ ਹਰਬੀਰ ਕੌਰ ਬੰਨੋਆਣਾ ਦਾ ਸਨਮਾਨ ਵੀ ਕੀਤਾ ਗਿਆ।

## ਪਾਕਿਸਤਾਨ ਤੋਂ ਆਏ ਸਾਹਿਤਕਾਰ ਡਾ. ਤਾਹਿਰ ਮਹਿਮੂਦ ਭੈਣੀ ਸਾਹਿਬ ਵਿਚ

੩੦ ਅਪ੍ਰੈਲ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਪੰਜਾਬੀ ਕਾਨਫਰੰਸ ਮਗਰੋਂ ਸਰਹਿੰਦ ਵਿਖੇ ਪੰਜਾਬੀ ਸੱਥ ਬਰਵਾਲੀ, ਪੰਜਾਬੀ ਸੱਥ ਫਤਿਹਗੜ੍ਹ ਸਾਹਿਬ ਅਤੇ ਮਲਵਈ ਪੰਜਾਬੀ ਸੱਥ ਮੰਡੀ ਕਲਾਂ ਦੇ ਮੁੱਖ ਸੰਚਾਲਕਾਂ ਨਾਲ ਪਾਕਿਸਤਾਨ ਤੋਂ ਆਏ ਉਘੇ ਸਾਹਿਤਕਾਰ ਡਾ. ਤਾਹਿਰ ਮਹਿਮੂਦ ਟੀ. ਵੀ ਚੈਨਲਾਂ ਅਤੇ ਅਖਬਾਰੀ ਪੱਤਰਕਾਰਾਂ ਨਾਲ ਭਾਰਤ ਪਾਕਿਸਤਾਨ ਦੀਆਂ ਸਾਂਝਾਂ ਦੀਆਂ ਗੱਲਾਂ ਕਰਦੇ ਗੁਰਦੁਆਰਾ ਫਤਿਹਗੜ੍ਹ ਸਾਹਿਬ, ਸਰਹਿੰਦ ਅਤੇ ਰੌਜ਼ਾ ਸਰੀਫ਼ ਨੂੰ ਨਤਮਸਤਕ ਹੁੰਦੇ ਹੋਏ ਦੇਰ ਰਾਤ ਸ੍ਰੀ ਭੈਣੀ ਸਹਿਬ ਪਧਾਰੇ। ਭੈਣੀ ਸਾਹਿਬ ਪਹੁੰਚਣ ਤੇ ਮੈਂ (ਮਨਪ੍ਰੀਤ ਸਿੰਘ ਰਾਮਪੁਰਾ ਫੂਲ) ਅਤੇ ਡਾ. ਲਖਵੀਰ ਸਿੰਘ ਮਲਵਈ ਪੰਜਾਬੀ ਸੱਥ ਵਾਲੇ ਉਹਨਾਂ ਦੇ ਨਾਲ ਸਨ। ੧ ਮਈ ਦੀ ਸਵੇਰ ਨੂੰ ਡਾ. ਤਾਹਿਰ ਮਹਿਮੂਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਗਾਇਨ ਹੋ ਰਹੀ ਆਸਾ ਦੀ ਵਾਰ ਵਿਚ ਪਹੁੰਚੇ ਅਤੇ ਉਨ੍ਹਾਂ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਡਾ. ਤਾਹਿਰ ਮਹਿਮੂਦ ਨੂੰ ਨਾਮਧਾਰੀ ਵਿਆਹ ਰਸਮਾਂ ਸਬੰਧੀ ਸੰਤ ਹਰਪਾਲ ਸਿੰਘ ਸੇਵਕ ਨੇ ਜਾਣਕਾਰੀ ਦਿੱਤੀ। ਸੁਭਾਗ ਨਾਲ ਇਸ ਦਿਨ ਦਿੱਲੀ ਦੇ ਇਕ ਡਾਕਟਰ ਲੜਕੇ ਦਾ ਵਿਆਹ ਸੀ। ਡਾ. ਤਾਹਿਰ ਦਾ ਸਟੇਜ ਤੋਂ ਸਵਾਗਤ ਕਰਦਿਆਂ ਸ੍ਰੀ ਹਰਪਾਲ ਸਿੰਘ ਜੀ ਨੇ ਨਾਮਧਾਰੀ ਅਤੇ ਮੁਸਲਿਮ ਭਾਈਚਾਰੇ ਦੀਆਂ ਪਿਛਲੀਆਂ ਸਾਂਝਾਂ ਨੂੰ ਦਰਸਾਇਆ।

ਡਾ. ਤਾਹਿਰ ਮਹਿਮੂਦ ਨੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੋਲਦਿਆਂ ਦੱਸਿਆ ਕਿ ਉਹ ਨਾਮਧਾਰੀਆਂ ਦੇ ਬਿਨਾਂ ਦਾਜ ਦਹੇਜ ਸਾਦੇ ਪਹਿਰਾਵੇ ਵਿਚ ਸਾਦੇ ਵਿਆਹਾਂ ਤੋਂ ਬਹੁਤ ਪ੍ਰਭਾਵਤ ਹੋਏ ਹਨ। ਉਹਨਾਂ ਆਖਿਆ ਕਿ ਪਾਕਿਸਤਾਨ ਜਾਕੇ ੭ ਕਰੋੜ ਪੰਜਾਬੀਆਂ ਨੂੰ ਦੱਸਣਗੇ ਅਤੇ ਅਖਬਾਰਾਂ ਵਿਚ ਲਿਖਣਗੇ ਕਿ ਨਾਮਧਾਰੀ ਸਮਾਜ ਵਾਂਗ ਅਸੀਂ ਵੀ ਵਿਆਹਾਂ ਦਾ ਅਜਿਹਾ ਢੰਗ ਅਪਣਾਈਏ। ਅੱਜ ਸਮਾਜ ਵਿਚ ਪ੍ਰਚਲਿਤ ਵਿਆਹਾਂ ਦੀ ਨੁਕਤਾਚੀਨੀ ਕਰਦਿਆਂ ਉਹਨਾਂ ਆਖਿਆ ਕਿ ਮਾਂ ਬਾਪ ਆਪਣੀ ਬੇਟੀ ਨੂੰ ਪਾਲਦੇ ਹਨ, ਤਾਲੀਮ ਦਿਵਾਉਂਦੇ ਹਨ, ਉਸ ਦੇ ਸੁਖੀ ਵਸਣ ਦੀਆਂ ਰੱਬ ਅੱਗੇ ਦੁਆਵਾਂ ਕਰਦੇ ਹਨ। ਪਰ ਬੱਚੀ ਦੇ ਜਵਾਨ ਹੋ ਜਾਣ 'ਤੇ ਜਦ ਰਿਸ਼ਤੇ ਦੀ ਗੱਲ ਕਰਦੇ ਹਨ ਤਾਂ ਲੜਕੇ ਵਾਲੇ ਏਨਾਂ ਜ਼ਿਆਦਾ ਦਾਜ ਮੰਗਦੇ ਹਨ ਜੋ ਬਹੁਗਿਣਤੀ ਲੜਕੀਆਂ ਦੇ ਮਾਂ-ਬਾਪ ਦਾ ਘਰ ਵੇਚਕੇ ਵੀ ਪੂਰਾ ਨਹੀਂ ਕੀਤਾ ਜਾ ਸਕਦਾ 'ਤੇ ਦਾਜ ਦਹੇਜ ਪੂਰਾ ਕਰਨ ਤੇ ਯਕੀਨ ਨਹੀਂ ਕਿ ਤੁਹਾਡੀ ਬੇਟੀ ਮੁੱਖੀ ਵੱਸੇਗੀ ਕਿ ਨਹੀਂ। ਡਾ. ਤਾਹਿਰ ਨੇ ਪੰਜਾਬੀਆਂ ਹਿੰਦੋਸਤਾਨੀਆਂ ਅਤੇ ਪਾਕਿਸਤਾਨੀਆਂ ਦੀਆਂ ਸਾਂਝਾਂ ਦੀ ਗੱਲ ਕਰਦਿਆਂ ਆਖਿਆ ਕਿ ਅਸੀਂ ਇਕ ਹਾਂ, ਮੈਂ ਪਾਕਿਸਤਾਨ ਤੋਂ ਸਾਂਝਾਂ ਦਾ ਪੈਗਾਮ ਲੈ ਕੇ ਆਇਆ ਹਾਂ, ਏਕਤਾ ਦਾ ਪੈਗਾਮ ਲੈ ਕੇ ਆਇਆ ਹਾਂ। ਅਸੀਂ ਪੰਜਾਬੀ ਭਰਾ ਹਾਂ, ਸਾਡਾ ਖੂਨ ਇਕ ਹੈ। ਦਿਵਾਰਾਂ ਰਾਜਨੀਤਿਕ ਹਨ।

ਇਸ ਸਮੇਂ ਡਾ. ਤਾਹਿਰ ਮਹਿਮੂਦ ਜੀ ਨੂੰ ਸ੍ਰੀ ਸਤਿਗੁਰੂ ਜੀ ਵੱਲੋਂ ਸਨਮਾਨ ਚਿੰਨ੍ਹ, ਮਾਲਾ, ਕਿਤਾਬਾਂ ਦਾ ਸੈੱਟ ਅਤੇ ਨਾਮਧਾਰੀ ਸੀਡੀਆਂ ਦੇ ਕੇ ਸਨਮਾਨਿਤ ਕੀਤਾ ਗਿਆ। ਡਾ. ਸਾਹਬ ਦੇ ਨਾਲ ਆਏ ਡਾ. ਲਖਵੀਰ ਸਿੰਘ ਸੰਚਾਲਕ ਮਲਵਈ ਸੱਥ ਨੇ ਵੀ ਮਲਵਈ ਪੰਜਾਬੀ ਸੱਥ ੨੦੦੮ ਦਾ ਛਪਿਆ ਕਿਤਾਬਚਾ ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕੀਤਾ।

ਸਵੇਰ ਦੇ ਲੰਗਰ ਤੋਂ ਬਾਅਦ ਸ੍ਰੀ ਹਰਪਾਲ ਸਿੰਘ ਸੇਵਕ ਜੀ ਵੱਲੋਂ ਉਚੇਚੇ ਤੌਰ 'ਤੇ ਰਾਮ ਮੰਦਰ, ਅਕਾਲ ਬੁੰਗੇ, ਅਖੰਡ ਵਰਨੀਆਂ ਅਤੇ ਅਕੈਡਮੀ ਦੇ ਦਰਸ਼ਨ ਕਰਵਾਏ ਗਏ। ਨਾਮਧਾਰੀ ਸੀਡਜ਼, ਨਾਮਧਾਰੀ ਫਰੈਸ਼ ਦੀਆਂ ਬਿਨਾਂ ਰੋਆਂ-ਸਪਰੇਆਂ ਤੋਂ ਤਿਆਰ ਸਬਜ਼ੀਆਂ, ਗਰੀਨ ਹਾਊਸ, ਟਮਾਟਰਾਂ ਦੀਆਂ ਕਿਸਮਾਂ, ਸ਼ਿਮਲਾ ਮਿਰਚ, ਫਰਾਂਸਬੀਨ, ਸੀਡਲੈਸ ਮਟਰ, ਗਾਜਰ, ਪਾਲਕ, ਸਾਗ, ਗੋਭੀ ਅਤੇ ਅਨੇਕਾਂ ਪ੍ਰਕਾਰ ਦੀਆਂ ਨਵੀਆਂ ਕਰਾਸ ਕਰਕੇ ਤਿਆਰ ਕੀਤੀਆਂ ਕਿਸਮਾਂ ਦੇਖ ਕੇ ਡਾਕਟਰ ਸਾਹਿਬ ਗਦਗਦ ਹੋ ਉਠੇ ਅਤੇ ਉਹਨਾਂ ਆਖਿਆ "ਤੁਸੀਂ ਇਕੱਲੇ ਵਿਆਹਾਂ ਦੀਆਂ ਸਾਦੀਆਂ ਰਸਮਾਂ ਵਿਚ ਹੀ ਨਹੀਂ ਸਗੋਂ ਹਰ ਖੇਤਰ ਵਿਚ ਅੱਗੇ ਹੋ।" ਸੰਤ ਹਰਪਾਲ ਸਿੰਘ ਜੀ ਦੁਆਰਾ ਸੁਆਦ ਦੇਖਣ ਲਈ ਦਿੱਤਾ ਪਲਮ (ਅਲੂ ਬੁਖਾਰਾ) ਖਾ ਕੇ ਡਾ. ਸਾਹਿਬ ਨੇ ਆਖਿਆ "ਤੁਸੀਂ ਕਮਾਲ ਦੇ ਬੰਦੇ ਹੋ।" ਡਾ. ਸਾਹਬ ਨੂੰ ਬੜੀ ਹੀ ਸਖ਼ਤ, ਸੁਚੱਜੀ, ਦਿਮਾਗੀ ਮਿਹਨਤ ਅਤੇ ਚੋਖੇ ਸਮੇਂ ਵਿਚ ਨਵਾਂ ਤਿਆਰ ਹੋਇਆ ੭੨ ਫੋਟੋਆਂ ਵਾਲਾ ਕਲੰਡਰ ਦਿਖਾ ਕੇ ਸ੍ਰੀ ਹਰਪਾਲ ਸਿੰਘ ਅਤੇ ਸ੍ਰੀ ਰਛਪਾਲ ਸਿੰਘ ਨੇ ਨਾਮਧਾਰੀ ਇਤਿਹਾਸ ਬਾਰੇ ਜਾਣਕਾਰੀ ਦਿੱਤੀ।

*—ਮਨਪ੍ਰੀਤ ਸਿੰਘ*

# ਪ੍ਰਤੀਕਿਰਿਆ

*—ਹਰਭਜਨ ਸਿੰਘ*

ਰੱਬ ਤੁਹਾਨੂੰ ਲੰਬੀ ਉਮਰ ਦੇਵੇ ਤਾਂਕਿ 'ਵਰਿਆਮ' ਨੂੰ ਤੁਹਾਡੀ ਅਗੁਵਾਈ ਮਿਲਦੀ ਰਹੇ।

ਸੱਚੀ ਗੱਲ ਤਾਂ ਇਹ ਹੈ ਕਿ ਵਰਿਆਮ ਰਾਹੀਂ ਹੀ ਸਾਡੇ ਨਾਮਧਾਰੀ ਇਤਿਹਾਸ ਦੀ ਲੋਕਾਂ ਨੂੰ ਸਹੀ ਜਾਣਕਾਰੀ ਮਿਲ ਰਹੀ ਹੈ। ਜਿਨ੍ਹਾਂ ਲੋਕਾਂ ਨੇ ਅੰਗਰੇਜ਼ ਦੀ ਝੋਲੀ ਚੁੱਕੀ ਅੱਜ ਉਹ ਆਪਣੀਆਂ ਲਿਖਤਾਂ ਰਾਹੀਂ ਆਪਣੇ ਆਪ ਨੂੰ ਦੇਸ਼ ਭਗਤ ਦੱਸਣ ਦੀ ਕੋਸ਼ਿਸ਼ ਕਰ ਰਹੇ ਹਨ ...

ਮੈਂ ਇੱਥੇ ਇੰਗਲੈਂਡ ਦੀਆਂ ਪੰਜਾਬੀ ਅਖਬਾਰਾਂ ਵਿਚ ਆਪ ਕਈ ਲੇਖ ਐਸ ਤਰਾਂ ਦੇ ਪੜ੍ਹੇ ਹਨ ਜਿਨਾਂ ਦਾ ਨਾ ਕੋਈ ਸਿਰ ਨ ਪੈਰ ਆਪੇ ਹੀ ਕਹਾਣੀਆਂ ਬਣਾ ਕੇ ਝੂਠ ਦੇ ਕਿਲੇ ਖੜੇ ਕਰ ਰਹੇ ਹਨ ਤੇ ਭੋਲੇ ਭਾਲੇ ਪਾਠਕਾਂ ਦੀ ਸੋਚਣੀ ਗਲਤ ਬਣਾ ਰਹੇ ਹਨ।

ਸੁਵਰਨ ਸਿੰਘ ਜੀ ਵਿਰਕ ਹੁਰਾਂ ਨੂੰ ਮੈਂ ਬਹੁਤ ਛੋਟੇ ਹੁੰਦਿਆਂ ਤੋਂ ਜਾਣਦਾ ਹਾਂ ਇਹ ਆਪਣੇ ਪਿਤਾ ਜੀ ਸੰਤ ਗੁਰਮੁਖ ਸਿੰਘ ਜੀ ਝੱਬਰ ਨਾਲ ਆਪਣੇ ਪਿੰਡ ਕਰੀਵਾਲੇ ਤੋਂ ਸ੍ਰੀ ਜੀਵਨ ਨਗਰ ਆਉਂਦੇ ਹੁੰਦੇ ਸਨ। ਮੈਂ ਜੀਵਨ ਨਗਰ ਦਾ ਵਸਨੀਕ ਸਾਂ ਤੇ ਇਨਾਂ ਦੇ ਦਰਸ਼ਨ ਗਾਹੇ ਬਗਾਹੇ ਉਥੇ ਹੋ ਜਾਂਦੇ ਸਨ। ਇਨਾਂ ਦੇ ਪਿਤਾ ਜੀ ਸ੍ਰੀ ਭੈਣੀ ਸਾਹਿਬ ਡੇਰੇ ਦੇ ਮੁੱਖੀ ਤੇ ਨਿਧੜਕ ਸੇਵਾਦਾਰ ਰਹੇ ਸਨ। ਉਹਨਾਂ ਬਹੁਤ ਸਾਲ ਸੇਵਾ ਵਿਚ ਬਿਤਾਏ ਤੇ ਪੁਰਾਨੇ ਨਾਮਧਾਰੀ ਸੰਤਾਂ ਤੇ ਅਜ਼ਾਦੀ ਦੇ ਪਰਵਾਨਿਆਂ ਨਾਲ ਉਹਨਾਂ ਦੀ ਬਹੁਤ ਨੇੜਤਾ ਰਹੀ ਜਿਵੇਂ ਸੁਵਰਨ ਸਿੰਘ ਹੁਰਾਂ ਨੇ ਇਕ ਲਿਖਤ ਵਿਚ ਭਗਵਾਨ ਸਿੰਘ ਜੀ ਅੜਬੰਗੀ ਤੇ ਪਿਤਾ ਜੀ ਦੀ ਵਾਰਤਾਲਾਪ ਬਾਰੇ ਲਿਖਿਆ ਹੈ। ਸੋ ਇਹਨਾਂ ਨੂੰ ਆਪਣੇ ਪਿਤਾ ਜੀ ਤੋਂ ਸਾਡੇ ਇਤਿਹਾਸ ਬਾਰੇ ਬਹੁਤ ਮਾਰਗ ਦਰਸ਼ਨ ਮਿਲਿਆ ਹੈ ਜੋ ਕਿ ਇਨਾਂ ਦੇ ਲੇਖਾਂ ਵਿਚੋਂ ਸਾਫ ਝਲਕਦਾ ਹੈ। ਨਾਮਧਾਰੀ ਸੂਬਿਆਂ ਸੂਰਬੀਰਾਂ ਬਾਰੇ ਇਨਾਂ ਦੇ ਕਲਾਤਮਕ ਲੇਖ ਪੜ ਕੇ ਥੋੜੇ ਵਿਚੋਂ ਬਹੁਤਾ ਪਾਉਣ ਵਾਲੀ ਗੱਲ ਬਣ ਜਾਂਦੀ ਹੈ।

ਮਾਸਟਰ ਅਮਰੀਕ ਸਿੰਘ ਜੀ ਤੇ ਸ. ਸਾਧੂ ਸਿੰਘ ਜੀ 'ਕਿਸਾਨ' ਇਹ ਦੋਵੇਂ ਸਾਡੀਆਂ ਸਤਿਕਾਰ ਯੋਗ ਹਸਤੀਆਂ ਹਨ ਇਹਨਾਂ ਦੋਹਾਂ ਦੀਆਂ ਪਾਕਿਸਤਾਨ ਯਾਤਰਾਵਾਂ ਤੇ ਹੋਰ ਲੇਖ ਪੜੇ ਹਨ ਦੋਹਾਂ ਦੀ ਆਪਣੀ ਆਪਣੀ ਸ਼ੈਲੀ ਹੈ ਤੇ ਦੋਵੇਂ ਹੀ ਆਨੰਦਿਤ ਕਰਦੇ ਹਨ। ਇਕ ਜਗ੍ਹਾ ਕਿਸਾਨ ਜੀ ਲਿਖਦੇ ਹਨ ਕਿ ਮਾਸਟਰ ਜੀ ਕਵਿਤਾ ਦੇ ਨਾਲ ਨਾਲ ਵਾਰਤਕ ਲਿਖਣ ਤਾਂ ਜ਼ਿਆਦਾ ਅੱਛਾ ਹੈ ਪਰ ਮੈਂ ਮਾਸਟਰ ਜੀ ਦੇ ਲੇਖ 'ਸਤਿਜੁਗ' ਦੇ ਪੁਰਾਨੇ ਅੰਕਾਂ ਵਿਚ ਪੜ੍ਹੇ ਹਨ ਜਿਵੇਂ ਕਿ 'ਜ਼ਮਾਨੇ ਦੀ ਚੱਕੀ' ਆਦਿ ਮੇਰੇ ਖਿਆਲ [illegible] ਮਾਸਟਰ [illegible]ਵਿਤਾ ਤੇ ਵਾਰਤਕ ਦੋਹਾਂ ਵਿਚ ਹੀ ਸਿਧ ਹ[illegible]ਤ ਹਨ ਇਸ ਵਿਚ ਸ਼ੱਕ ਦੀ ਗੁੰਜਾਇਸ਼ ਨਹੀਂ।

ਮਾਸਟਰ ਜੀ ਸਾਡੇ ਸਭ ਵਿਦਿਆਰਥੀਆਂ ਦੇ ਅਤਿ ਸਤਿਕਾਰਯੋਗ ਅਧਿਆਪਕ ਹਨ। ਜੋ ਜੋ ਵੀ ਇਹਨਾਂ ਕੋਲ ਪੜ੍ਹਿਆ ਉਹ ਕਦੇ ਭੁਲਾ ਨਹੀਂ ਸਕੇਗਾ। ਇਹਨਾਂ ਦਾ ਮਿੱਤਰਾਂ ਵਾਲਾ ਵਿਹਾਰ ਤੇ ਅਪਣੱਤ ਵੇਖਦਿਆਂ ਹੀ ਬਣਦੀ ਸੀ।

ਇਕ ਦਿਨ ਸੁਰਜੀਤ ਸਿੰਘ ਬਾਈ ਦਮਦਮੀਆ (ਇਲਾਕਾ ਜੀਵਨ ਨਗਰ ਤੇ ਹੁਣ ਯੂ.ਪੀ.) ਮੈਨੂੰ ਕਹਿਣ ਲੱਗਾ, ਹਰਭਜਨ ਮਾਸਟਰ ਜੀ ਦਾ ਐਸਾ ਰਵੱਈਆ ਸੀ ਸਾਡੇ ਵਿਦਿਆਰਥੀਆਂ ਨਾਲ ਕਿ ਹੋਰ ਕਿਸੇ ਅਧਿਆਪਕ ਦਾ ਕੰਮ ਭਾਵੇਂ ਰਹਿ ਜਾਏ ਪਰ ਮਾਸਟਰ ਜੀ ਦਾ ਪੜ੍ਹਾਈ ਦਾ ਕੰਮ ਦਿੱਤਾ ਹੋਇਆ ਹਰ ਮੁੰਡਾ ਕਰ ਕੇ ਲਿਆਉਂਦਾ। ਮਤਲਬ ਕਿ ਮਾਸਟਰ ਜੀ ਐਸੇ ਪਿਆਰ ਨਾਲ ਬਿਨਾ ਮਾਰਣ ਕੁੱਟਣ ਤੋਂ ਗੱਲਾਂ ਗੱਲਾਂ ਵਿਚ ਹੀ ਅਗਲੇ ਦਾ ਘਰ ਪੂਰਾ ਕਰ ਦਿੰਦੇ ਸਨ ਤੇ ਕੋਈ ਜ਼ਰਾ ਕੁਤਾਹੀ ਨ ਕਰਦਾ।

ਵੇਖਿਆ ਜਾਵੇ ਤਾਂ ਸਾਡੇ ਮਾਸਟਰ ਜੀ ਹਰਫਨ ਮੌਲਾ ਤੇ ਇਕ ਮਸਤ ਮੌਲਾ ਇਨਸਾਨ ਹਨ। ਹਰਫਨ ਮੌਲਾ ਇਸ ਤਰਾਂ ਕਿ ਅੱਜ ਜੋ ਕੁਝ ਅਸੀਂ ਹਾਂ ਇਸ ਵਿਚ ਮਾਸਟਰ ਜੀ ਦਾ ਬਹੁਤ ਸਾਰਾ ਹਿੱਸਾ ਹੈ। ਮੈਂ ਆਪਣੀ ਗੱਲ ਕਰਦਾ ਹਾਂ। ਹਾਰਮੋਨੀਅਮ ਦਾ ਮੈਨੂੰ ਬਚਪਨ ਤੋਂ ਸ਼ੌਕ ਸੀ। ਸ੍ਰੀ ਗੁਰੂ ਹਰੀ ਸਿੰਘ ਵਿਦਿਆਲੇ ਮੈਂ ਪੰਜਵੀਂ ਵਿਚ ਦਾਖਲਾ ਲਿਆ ਤੇ ਜਦੋਂ ਮਾਸਟਰ ਜੀ ਨੂੰ ਪਤਾ ਲੱਗਾ ਕਿ ਇਹ ਮੁੰਡਾ ਹਾਰਮੋਨੀਅਮ ਵਜਾ ਲੈਂਦਾ ਹੈ, ਇਹਨਾਂ ਝਟ ਸਾਡਾ ਇਕ ਜਥਾ ਤਿਆਰ ਕਰ ਦਿੱਤਾ। ਸਾਨੂੰ ਗੀਤ ਬਣਾ ਕੇ ਸਿਖਾਉਣੇ ਉਹਨਾਂ ਦੀਆਂ ਤਰਜ਼ਾਂ ਗਾ ਕੇ ਸਮਝਾਉਣੀਆ। ਮਾਸਟਰ ਜੀ ਗਾਉਂਦੇ ਵੀ ਬਹੁਤ ਵਧੀਆ ਸਨ। ਫਿਰ ਗੁਰਬਾਣੀ ਦੇ ਸ਼ਬਦ ਸਵੇਰ ਦੀ ਪ੍ਰਾਰਥਨਾ ਦੇ ਤੇ ਹੋਰ ਵੀ, ਆਸਾ ਦੀ ਵਾਰ (ਵਾਰੇ) ਦਾ ਸਾਡਾ ਜਥਾ ਤਿਆਰ ਕੀਤਾ। ਦੂਸਰੇ ਸਕੂਲਾਂ ਵਿਚ ਤੇ ਪੁਰਬਾਂ ਤੇ ਜਾ ਕੇ ਗੀਤ ਗਾਉਂਦੇ। ਹੋਲੇ ਮੇਲਿਆਂ ਦੇ ਕਵੀ ਦਰਬਾਰਾਂ ਵਿਚ, ਮਾਸਟਰ ਜੀ ਦੇ ਗੀਤ ਗੂੰਜਦੇ ਰਹਿੰਦੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਿਛੋੜੇ ਤੋਂ ਬਾਦ ਚੱਕ ੫੮ ਆਰ ਬੀ ਵਿੱਚ (ਜ਼ਿਲਾ ਗੰਗਾਨਗਰ) ਇਹਨਾਂ ਸਚੇ ਪਾਤਸ਼ਾਹ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪਹਿਲਾ ਹੋਲਾ ਸੰਨ ੧੯੬੦ ਵਿੱਚ ਸੀ। ਮਾਸਟਰ ਜੀ ਦੀ ਅਗੁਵਾਈ ਵਿਚ ਸਾਡਾ ਜਥਾ ਉਥੇ ਗਿਆ। ਮੇਰੀ ਉਮਰ ਉਦੋਂ ੧੫ ਸਾਲ ਸੀ ਬਾਕੀ ਸਭ ਮੇਰੇ ਸਾਥੀ ਮੇਰੇ ਤੋਂ ਵੀ ਛੋਟੇ ਸਨ। ਸਾਡੀਆਂ ਆਵਾਜ਼ਾਂ ਸਭ ਦੀਆਂ ਬਾਰੀਕ ਸਨ। ਅਸੀਂ ਉਥੇ ਕਵੀ ਦਰਬਾਰ ਵਿਚ ਮਾਸਟਰ ਜੀ ਦਾ ਲਿਖਿਆ ਗੀਤ 'ਕਿਥੋਂ ਦਿਲਦਾਰ ਲੱਭੇ ਹੋਲਿਆ ਮਹੌਲਿਆ। ਉਸਦਾ ਵਿਛੋੜਾ ਸਾਥੋਂ ਜਾਂਵਦਾ ਨ ਝੱਲਿਆ।" ਗਾਇਆ ਉਸ ਗੀਤ ਨਾਲ ਐਸਾ ਵੈਰਾਗਮਈ ਵਾਤਾਵਰਨ ਬਣਿਆ ਕਿ ਸਾਰਾ ਦੀਵਾਨ ਹੀ

ਮਸਤਾਨਾ ਹੋ ਗਿਆ। ਇਹ ਗੀਤ ਬਾਦ ਵਿਚ 'ਗੁਰੂ ਪ੍ਰਤਾਪ ਦੀਆਂ ਯਾਦਾਂ ਦਿਲ ਮੱਲਿਆ' ਕਰਕੇ ਬਹੁਤ ਮਕਬੂਲ ਹੋਇਆ।

ਮਾਸਟਰ ਜੀ ਦੇ ਹੋਰ ਵੀ ਬਹੁਤ ਸਾਰੇ ਗੀਤ ਹਨ ਜਿਵੇਂ ਕਿ 'ਤੇਰੀ ਤਸਵੀਰ ਮੇਰੀ ਨਜ਼ਰ ਵਿਚ ਐਸੀ ਸਮਾਈ ਏ। ਜਿਵੇਂ ਕਿ ਅੱਖ ਦੀ ਪੁਤਲੀ ਵਿਚ ਭਰੀ ਕਾਲੀ ਸਿਆਈ ਏ।' 'ਸਦੀਆਂ ਤੱਕ ਗੁਰੂ ਪ੍ਰਤਾਪ ਜੀਉ ਤੇਰਾ ਪਿਆਰ ਭੁਲਾਇਆਂ ਭੁਲਦਾ ਨਹੀਂ।' ਇਸ ਦੀ ਤਰਜ਼ ਮਾਸਟਰ ਜੀ ਦੇ ਹੁਕਮ ਨਾਲ ਮੈਂ ਬਨਾਈ ਸੀ ਤੇ ਇਸਨੂੰ ਹਰਬੰਸ ਸਿੰਘ ਘੁੱਲਾ ਜੀ ਨੇ ਗਾ ਕੇ ਕਾਫੀ ਮਸ਼ਹੂਰ ਕੀਤਾ ਹੈ।

ਅੱਜ ਜੋ ਨੁਹਾਰ ਅਸੀਂ ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ ਦੀ ਵੇਖ ਰਹੇ ਹਾਂ ਇਸ ਪਿਛੇ ਵੀ ਮਾਸਟਰ ਜੀ ਦੀ ਕਾਫੀ ਘਾਲਨਾ ਹੈ ਕਿਉਂਕਿ ਅੱਜ ਜੋ ਇਸ ਵਿਚ ਵੱਡੇ-ਵੱਡੇ ਟਾਹਲੀਆਂ ਦੇ ਤੇ ਹੋਰ ਦਰਖਤ ਦਿਸ ਰਹੇ ਹਨ ਇਹ ਮਾਸਟਰ ਜੀ ਨੇ ਆਪ ਲੁਆਏ ਸਾਡੇ ਸਭ ਵਿਦਿਆਰਥੀਆਂ ਕੋਲੋਂ। ਇਨ੍ਹਾਂ ਨੂੰ ਆਪਣੀ ਦੇਖ ਰੇਖ ਵਿਚ ਪਾਣੀ ਨਾਲ ਸਿੰਚਾਂਦੇ ਹੁੰਦੇ ਸਨ। ਵਿਦਿਆਲੇ ਵਿਚ ਸਾਇੰਸ ਵਿਭਾਗ ਵੀ ਇਨ੍ਹਾਂ ਨੇ ਹੀ ਸ਼ੁਰੂ ਕੀਤਾ ਅਤੇ ਮੈਂ ਆਪ ਇਸ ਜੱਟ ਅਧਿਆਪਕ ਨੂੰ ਕਹੀ ਫੜ ਕੇ ਟਿੱਬੇ ਢਾਹੁਦਿਆਂ ਤੇ ਫਿਰ ਉਨ੍ਹਾਂ ਨੂੰ ਕਰਾਹ ਕੇ ਖੇਡ ਦੇ ਮੈਦਾਨਾਂ ਵਿਚ ਤਬਦੀਲ ਕਰਦੇ ਵੇਖਿਆ ਹੈ। ਵਿਦਿਆਲੇ ਵਿਚ ਵਾਲੀਬਾਲ ਦੀ ਟੀਮ ਤਿਆਰ ਕੀਤੀ, ਕਬੱਡੀ ਦੀ ਟੀਮ ਤਿਆਰ ਕੀਤੀ। ਸੁਰਜੀਤ ਬਾਈ ਜਿਸਦਾ ਪਿਛੇ ਜ਼ਿਕਰ ਆ ਚੁੱਕਿਆ ਹੈ ਇਨਾਂ ਦੋਹਾਂ ਟੀਮਾਂ ਦਾ ਕੈਪਟਨ ਹੁੰਦਾ ਸੀ। ਕਬੱਡੀ ਵਿਚ ਤਾਂ ਇਸਦਾ ਉਦੋਂ ਕੋਈ ਸਾਨੀ ਨਹੀਂ ਸੀ। ਮਾਸਟਰ ਅਮਰੀਕ ਸਿੰਘ ਵਰਗਾ ਇਕ ਮਸਤ ਮੌਲਾ ਆਦਮੀ ਹੀ ਇਨਾਂ ਸਭ ਕੁਛ ਕਰ ਕੇ ਭੁਲਾ ਸਕਦਾ ਹੈ ਕਿਉਂਕਿ ਉਹ ਕੰਮ ਕਰਨਾ ਹੀ ਜਾਣਦਾ ਹੈ। ਬਾਕੀ ਉਹ ਇਸ ਗਲੋਂ ਬੇਪਰਵਾਹ ਹੁੰਦਾ ਹੈ ਕਿ ਉਸਦੀ ਕੋਈ ਸਿਫਤ ਕਰੇ ਜਾਂ ਉਸਨੂੰ ਸਲਾਮ ਕਰੇ।

ਭੈਣੀ ਸਾਹਿਬ ਜਾਂ ਜਿੱਥੇ ਵੀ ਕੋਈ ਮੇਲਾ ਹੁੰਦਾ ਮਾਸਟਰ ਜੀ ਆਪਣੇ ਵਿਦਿਆਰਥੀਆਂ ਦੀ ਟੀਮ ਲੈ ਕੇ ਜਾਂਦੇ ਉਥੇ ਜੋੜਿਆਂ ਦੀ ਸੇਵਾ ਸੰਭਾਲ ਪ੍ਰਬੰਧ ਆਪਦੇ ਹੱਥ ਹੀ ਹੁੰਦਾ। ਮੈਨੂੰ ਯਾਦ ਹੈ ਇਕ ਵਾਰ ਭੈਣੀ ਸਾਹਿਬ ਮੇਲੇ ਤੇ ਗਏ ਤੇ ਸਵੇਰੇ ਪੰਜ ਵਜੇ ਲੁਧਿਆਣੇ ਸਟੇਸ਼ਨ ਤੇ ਉਤਰੇ। ਇਕ ਲੜਕਾ ਗੱਡੀ ਵਿਚ ਹੀ ਸੁਤਾ ਰਹਿ ਗਿਆ। ਜਦੋਂ ਪਤਾ ਲੱਗਾ ਤਦ ਤਕ ਰੇਲ ਵਾਪਿਸ ਜਾ ਚੁੱਕੀ ਸੀ। ਇਹ ਸ. ਰਜਵੰਤ ਸਿੰਘ ਝੱਬਰ ਕਰੀਵਾਲੇ ਵਾਲਿਆਂ ਦਾ ਸਭ ਤੋਂ ਛੋਟਾ ਬੇਟਾ ਸੀ ਜਿਸਨੂੰ ਕਾਕਾ ਕਰਕੇ ਬੁਲਾਇਆ ਜਾਂਦਾ ਸੀ। ਮੁੰਡਾ ਤਾਂ ਰਸਤੇ ਵਿਚੋਂ ਕਿਸੇ ਨਾਲ ਵਾਪਿਸ ਆ ਗਿਆ ਤੇ ਮਿਲ ਗਿਆ ਪਰ ਮਾਸਟਰ ਜੀ ਦਾ ਦੋ ਦਿਨਾਂ ਵਿਚ ੨ ਸੇਰ ਭਾਰ ਘਟ ਗਿਆ ਚਿੰਤਾ ਕਾਰਣ। ਇਹ ਤਾਂ ਕਾਕੇ ਦੇ ਗੁਆਚਣ ਦੀ ਗੱਲ ਸੀ ਪਰ ਮਾਸਟਰ ਜੀ ਦਾ ਤਾਂ ਕੁਛ ਨਾ ਕੁਛ ਗੁਆਚਾ ਹੀ ਰਹਿੰਦਾ ਸੀਂ ਕਦੀ ਬਟੂਆ, ਕਦੀ ਕੱਪੜੇ, ਕਦੀ ਕਵਿਤਾਵਾਂ ਦਾ ਖਰੜਾ ਤੇ ਕਦੀ ਹੋਰ ਕੁਛ। ਸੱਚੀ ਗੱਲ ਤਾਂ ਇਹ ਹੈ ਉਹ ਸਹੀ ਮਾਅਨੇ ਵਿਚ ਮਸਤ ਮੌਲਾ ਇਨਸਾਨ ਹਨ। ਮਾਸਟਰ ਜੀ ਨੇ ਬਹੁਤ ਸਾਰੀਆਂ ਪੁਸਤਕਾਂ ਦੀ ਰਚਨਾ ਕੀਤੀ ਹੈ ਅਤੇ ਅਨੇਕਾਂ ਰਚਨਾਵਾਂ ਅਖਬਾਰਾਂ ਰਸਾਲਿਆਂ ਦਾ ਸ਼ਿੰਗਾਰ ਬਣੀਆਂ ਹਨ। ਅੱਜ ਮਾਸਟਰ ਜੀ ਨੂੰ ਹਰਿਆਣਾ ਸਰਕਾਰ ਦਾ ਸੰਤ ਤਰਨ ਸਿੰਘ 'ਵਹਿਮੀ' ਸਾਹਿਤ ਪੁਰਸਕਾਰ ਮਿਲਿਆ ਹੈ ਉਨਾਂ ਦੀ ਖੁਸ਼ੀ ਦਾ ਤਾਂ ਪਤਾ ਨਹੀਂ ਪਰ ਅਸੀਂ ਸਭ ਉਨਾਂ ਦੇ ਵਿਦਿਆਰਥੀ ਖੁਸ਼ੀ ਨਾਲ ਫੁਲੇ ਨਹੀਂ ਸਮਾਂਦੇ।

ਬਾਕੀ ਰਹੀ ਗੱਲ ਵਰਿਆਮ ਦੀ ਜੋ ਕਿ ਤੁਹਾਡੇ ਪੁਰਸ਼ਾਰਥ ਕਰਕੇ ਚੜਦੀਆਂ ਕਲਾਂ ਵਾਲਾ ਸਾਫ ਸੁਥਰਾ ਪਰਚਾ ਹੈ।

ਮੈਨੂੰ ਯਾਦ ਹੈ ਤੁਹਾਡੇ ਵਰਿਆਮ ਦੀ ਸਿਲਵਰ ਜੁਬਲੀ ਮੌਕੇ ਵਿਜੇ ਚੋਪੜਾ ਜੀ ਮਾਲਿਕ ਅਦਾਰਾ ਹਿੰਦ ਸਮਾਚਾਰ ਨੇ ਇਕ ਗੱਲ ਆਖੀ ਸੀ ਕਿ ਜਗਦੀਸ਼ ਜੀ ਧੰਨ ਹਨ ਜੋ ਐਨੀ ਸਿਰੜ ਨਾਲ ਵਰਿਆਮ ਛਾਪ ਰਹੇ ਹਨ ਅਸੀਂ ਅਖਬਾਰਾਂ ਕੱਢਦੇ ਹਾਂ ਤੇ ਸਾਨੂੰ ਪਤਾ ਹੈ ਇਹ ਕਿੰਨਾ ਮੁਸ਼ਕਿਲ ਕੰਮ ਹੈ। ਅਜਿਹੇ ਵਿਚਾਰ ਹੀ ਸ. ਬਰਜਿੰਦਰ ਸਿੰਘ ਹਮਦਰਦ ਸੰਪਾਦਕ ਅਜੀਤ ਨੇ ਰੱਖੇ ਸਨ। ਜਦੋਂ ਏਡੇ ਸਮਰੱਥ ਵਿਅਕਤੀ ਇਸ ਤਰਾਂ ਕਹਿਣ ਤਾਂ ਆਪਣੇ ਆਪ ਹੀ ਤੁਹਾਡੀ ਸਿਦਕ ਦਿੱਲੀ ਤੇ ਕਾਰਜਕਰਮ ਦਾ ਪਤਾ ਚੱਲ ਜਾਂਦਾ ਹੈ।

ਦਿਲ ਤਾਂ ਅੱਜ ਇਹ ਕਰਦਾ ਹੈ ਕਿ ਸਾਡਾ ਕੋਈ ਰੋਜ਼ਾਨਾ ਅਖਬਾਰ ਹੋਵੇ ਜਿਸ ਨਾਲ ਅਸੀਂ ਚੰਗੀ ਤਰਾਂ ਲੋਕਾਂ ਨਾਲ ਰਾਬਤਾ ਕਾਇਮ ਰੱਖ ਸਕੀਏ। ਪਰ ਕੀ ਕੀਤਾ ਜਾਏ ਸਾਡਾ ਰੋਜ਼ਾਨਾ ਨਵਾਂ ਹਿੰਦੁਸਤਾਨ ਜੋ ਕਿ ਦਿੱਲੀ ਤੋਂ ਛਪਦਾ ਸੀ ਚੰਗਾ ਭਲਾ ਚਲਦਾ-ਚਲਦਾ ਬੰਦ ਹੋ ਗਿਆ।

ਡਾ. ਅਮਰ ਭਾਰਤੀ ਜੀ ਦੀ ਸੰਪਾਦਨਾ ਵਿਚ ਛਪਦਾ ਇਹ ਅਖਬਾਰ ਇਕ ਵਿਸ਼ੇਸ਼ ਅਖਬਾਰ ਬਣ ਚੁੱਕਿਆ ਸੀ ਤੇ ਉਸਦੀਆਂ ਟੂਕਾਂ ਤੁਹਾਡੇ ਜਲੰਧਰ ਦੇ ਸਭ ਮਸ਼ਹੂਰ ਅਖਬਾਰਾਂ ਵਿਚ ਦਿੱਤੀਆਂ ਹੁੰਦੀਆਂ ਸਨ ਕਿ 'ਨਵਾਂ ਹਿੰਦੁਸਤਾਨ' ਇਹ ਲਿਖਦਾ ਹੈ ਔਹ ਕਹਿੰਦਾ ਹੈ।

ਸਤਿਗੁਰੂ ਜੀ ਚਾਹੁੰਦੇ ਸਨ ਕਿ ਅਖਬਾਰ ਚਲਦਾ ਰਹੇ ਪਰ ਤਦ ਵਕਤੀ ਇਕ 'ਅਗਾਂਹ ਵਧੂ ਸੋਚ' ਵਾਲੇ ਆਗੂ ਨੇ ਉਸਨੂੰ ਬੰਦ ਕਰਕੇ ਹੀ ਦਮ ਲਿਆ ਤੇ ਲੱਖਾਂ ਦਾ ਪਰੈਸ ਕੌਡੀਆਂ ਦੇ ਭਾਅ ਵੇਚ ਦਿੱਤਾ। ਮਤਲਬ ਕਿ ਨਾ ਨੌਂ ਮਣ ਤੇਲ ਹੋਵੇ ਤੇ ਨਾ ਰਾਧਾ ਨੱਚੇ। ਅਸੀਂ (ਮੈਂ, ਗੁਰਦੇਵ ਸਿੰਘ ਸਰੋਦ ਵਾਦਕ ਅਤੇ ਸੁਰਜੀਤ ਸਿੰਘ ਮੱਤੂ ਤਬਲਾ ਵਾਦਕ) ਪਹਾੜ ਗੰਜ ਪ੍ਰੈਸ ਵਾਲੀ ਥਾਂ ਦੇ ਉਤੇ ਰਹਿੰਦੇ ਸਾਂ। ਜਿਦਣ ਪ੍ਰੈਸ ਚੁੱਕੀ ਗਈ, ਗੁਰਦੇਵ ਮੇਰੇ ਕੋਲ ਘਬਰਾਇਆ ਆਇਆ ਕਹਿਣ ਲਗਾ, ਯਾਰ ਉਹਨਾਂ ਤਾਂ ਕੱਖ ਨਹੀਂ ਛੱਡਿਆ। ਸਾਡਾ ਲੈਟਰ ਬਕਸਾ ਵੀ ਲਾਹ ਕੇ ਲੈ ਗਏ। ਇਹ ਲੈਟਰ ਬਕਸ ਅਸਾਂ ਆਪਣੀ ਡਾਕ ਵਾਸਤੇ ਬਾਹਰ ਲਾਇਆ ਹੋਇਆ ਸੀ।

ਸਤਿਗੁਰੂ ਜੀ ਦੀ ਇਕ ਵਡਿਆਈ ਹੈ ਕਿ ਜਿਸਨੂੰ ਆਗੂ ਬਣਾ ਦੇਣ ਉਹ ਜੋ ਮਰਜ਼ੀ ਕਰੇ ਉਸ ਵਿਚ ਦਖਲ ਨਹੀਂ ਦਿੰਦੇ

ਉਸਨੂੰ ਪੂਰਾ ਮੌਕਾ ਦਿੰਦੇ ਹਨ ਕੰਮ ਕਰਨ ਦਾ। ਅਗੋਂ ਉਸ ਵਿਅਕਤੀ ਦੀ ਸੋਚ ਹੁੰਦੀ ਹੈ ਕਿ ਕੰਮ ਨੂੰ ਕਿਵੇਂ ਸਰਅੰਜਾਮ ਦਿੰਦਾ ਹੈ ਪਰ ਐਸੇ ਮਨੁੱਖ ਜੋ ਸਤਿਗੁਰੂ ਜੀ ਦੀ ਰਜ਼ਾ ਨਹੀਂ ਸਮਝਦੇ ਉਹਨਾਂ ਕੋਲ ਪਛਤਾਵੇ ਤੋਂ ਬਿਨਾਂ ਹੋਰ ਕੁਛ ਨਹੀਂ ਰਹਿ ਜਾਂਦਾ।

ਅੰਤ ਵਿਚ ਮੈਂ ਤੁਹਾਡੇ ਇਸ ਵਧੀਆ ਪਰਚੇ ਦੀ ਵਧਾਈ ਦਿੰਦਾ ਹਾਂ ਅਤੇ ਪਾਠਕਾਂ ਅੱਗੇ ਸਨਿਮਰ ਬੇਨਤੀ ਕਰਦਾ ਹਾਂ ਕਿ ਜਗਦੀਸ਼ ਜੀ ਨੂੰ ਬਿਨਾਂ ਤਾਕੀਦ ਕਰਨ ਤੋਂ ਚੰਦਾ ਤੇ ਵਧ ਤੋਂ ਵਧ ਮਾਇਕ ਸਹਾਇਤਾ ਦਿਆ ਕਰੋ।

ਸ਼ਾਲਾ ਜੁਗ ਜੁਗ ਜੀਓ।

*(ਉਸਤਾਦ) ਹਰਭਜਨ ਸਿੰਘ*
*ਲੀਡਜ਼ ਇੰਗਲੈਂਡ*

— — —

ਵਰਿਆਮ ਦਾ ਮਈ ਅੰਕ ਪ੍ਰਾਪਤ ਹੋਇਆ ਹੈ, ਧੰਨਵਾਦ। ਬਾਬਾ ਬੰਨੋਆਣਾ ਜੀ ਬਾਰੇ ਅਤੇ ਸਫ਼ਰੀ ਜੀ ਬਾਰੇ ਭਰਪੂਰ ਜਾਣਕਾਰੀ ਹਾਸਿਲ ਹੋਈ ਹੈ। 'ਸਿਰੜੀ ਬਾਬਾ' ਖਾਸ ਤੌਰ ਤੇ ਪਸੰਦ ਆਇਆ ਹੈ। ਜਿਥੇ ਬਾਬਾ ਜੀ ਵੱਡੇ ਪੱਤਰਕਾਰ ਸਨ ਉਥੇ ਸਫਰੀ ਜੀ ਪ੍ਰਸਿੱਧ ਲੋਕ ਕਵੀ ਸਨ। ਦੋਨਾਂ ਬਜ਼ੁਰਗਾਂ ਨੇ ਹੀ ਮਾਂ ਬੋਲੀ ਦੀ ਸੇਵਾ ਵਿਚ ਜ਼ਿਕਰਯੋਗ ਕਾਰਜ ਕੀਤਾ ਹੈ। ਮੈਂ ਆਪਣੇ ਵੱਲੋਂ ਅਤੇ ਪੰਜਾਬੀ ਸਾਹਿਤ ਸਭਾ ਫਰੀਦਕੋਟ ਵੱਲੋਂ ਸਤਿਕਾਰ ਸਹਿਤ ਸ਼ਰਧਾਂਜਲੀ ਭੇਟ ਕਰਦਾ ਹੋਇਆ ਸਿਰ ਨਿਵਾਉਂਦਾ ਹਾਂ।

*ਨਵਰਾਹੀ ਘੁਗਿਆਣਵੀ*
*ਪ੍ਰਧਾਨ ਪੰਜਾਬੀ ਸਾਹਿਤ ਸਭਾ (ਰਜਿ:)*
*ਫਰੀਦਕੋਟ 121203*

**ਵਧਾਈਆਂ ਵਰਿਆਮ ਦੇ ਪਾਠਕਾਂ ਨੂੰ**

ਜਿਨ੍ਹਾਂ ਨੂੰ ਲਗਾਤਾਰ ਬੇਸ਼ਕੀਮਤ ਤਿਨ ਲਿਖਤਾਂ (ਅਪਰੈਲ-ਅੰਕ), ਮੁੱਖ ਪੰਨਾ, ਐਮ.ਪੀ. ਅਤੇ ਸੰਧੂ ਸਾਹਿਬ ਦੇ ਲੇਖ ਪੜ੍ਹਨ ਦਾ ਸ਼ਰਫ ਹਾਸਲ ਹੋਇਆ। ਮੁੱਖ ਪੰਨੇ ਦੇ ਸਾਰੇ ਪੈਰੇ, ਵੱਖ ਵੱਖਰੇ ਵਿਚਾਰਾਂ ਸੁਝਾਵਾਂ ਤੇ ਸੂਚਨਾਵਾਂ, ਸਤਰਕਤਾਵਾਂ ਨੂੰ ਸਮੋਈ ਬੈਠੇ ਹਨ। ਧੰਨਵਾਦ ਸ. ਤਰਲੋਚਨ ਸਿੰਘ ਐਮ.ਪੀ. ਸਾਹਿਬ ਦਾ ਜਿੰਨਾ ਅਖੀਂ ਵੇਖੀ, ਕੰਨੀ ਸੁਣੀ, ਗੁਰਬਾਣੀ ਸਤਿਕਾਰ ਦੀ ਸਾਖੀ ਸੁਣਾ ਕੇ ਅਖੌਤੀ ਸਤਿਕਾਰ ਜੱਥਿਆਂ ਨੂੰ ਸੰਜਮ ਅਪਨਾਣ ਦਾ ਸੁਝਾਓ ਦਿੱਤਾ। ਡਾ. ਤਾਰਾ ਸਿੰਘ ਸੰਧੂ ਦੇ ਕਿਆ ਕਹਿਣੇ ਜਿੰਨੇ ਪੰਜਾਬੀ ਪੋਰਸ ਤੋਂ ਲੈ ਕੇ, ਟੀਪੂ ਸੁਲਤਾਨ, ਬੰਦਾ ਬਹਾਦਰ, ਜਰਨਲ ਮੋਹਣ ਸਿੰਘ, ਸਤਿਗੁਰ ਰਾਮ ਸਿੰਘ ਤੱਕ ਦੇ ਪੰਜਾਬੀ ਵਤਨ ਪ੍ਰਸਤਾਂ ਨੂੰ ਭੁੱਲ ਜਾਣ ਤੇ ਬੜੀ ਜੁਗਤੀ ਝਾੜ ਪਾਈ ਹੈ। ਅਸੀਂ ਗੁਰੂ ਰਾਮ ਸਿੰਘ ਨੂੰ ਸੰਬੋਧਨ ਕਰਨ ਲੱਗਿਆਂ ਵੱਡੇ ਵੱਡੇ ਲਕਬਾਂ ਦੀਆਂ ਲਾਈਨਾਂ ਤਾਂ ਲਗਾ ਦੇਨੇ ਆਂ ਪਰ ਉਹਨਾਂ ਦੇ ਕੰਮਾਂ ਬਾਰੇ ਗਲ ਇੱਕੋ ਫਿਕਰੇ (ਜਿਨ ਜਮਾਂ ਤੋਂ ਲੀਆ ਛੁਡਾਇ) ਤੇ ਅਟਕੇ ਰਹਿ ਜਾਨੇ ਆਂ। ਆਪਣੇ ਮੇਲਿਆਂ ਵਿਚ ਆਪੋ ਆਪਣੀ ਬੱਲੇ ਬੱਲੇ ਕਰ ਕੇ ਫੁੱਲੇ ਨਹੀਂ ਸਮਾਉਂਦੇ ਪਰ ਓਹਦੀਆਂ ਕਰਨੀਆਂ ਦੀ ਕੀਰਤੀ ਜਿਹੜੀ ਚਿੱਟੇ ਦਿਨ ਵਾਂਗੂ ਚਮਕਾਂ ਮਾਰਦੀ ਏ ਗੈਰਾਂ ਤੇ ਅਨਜਾਣ ਲੋਕਾਂ ਵਿਚ ਕਰਨ ਤੋਂ ਕੰਨੀ ਕਤਰਾ ਜਾਨੇ ਆਂ।

*ਕਿਸਾਨ (ਸਾਧੂ ਸਿੰਘ)*
*ਪਿੰਡ ਬੁਢੀ ਮਾੜੀ ਸਿਰਸਾ, ਹਰਿਆਣਾ*

— — —

ਵਰਿਆਮ ਦਾ ਅਪ੍ਰੈਲ ੨੦੦੮ ਅੰਕ ਮਿਲਿਆ। ਤੁਸੀਂ ਪੰਜਾਬੀ ਜਗਤ ਨੂੰ ਵਧਾਈਆਂ ਦਿੰਦਿਆਂ ਪੰਜਾਬੀ ਜਗਤ ਨੂੰ ਬਿਲਕੁਲ ਠੀਕ ਸੁਚੇਤ ਕੀਤਾ ਹੈ ਅਫਸਰਸ਼ਾਹੀ ਦੇ ਰੋੜੇ ਅਟਕਾਉਣ ਵਿਰੁੱਧ। ਜਦੋਂ ਤੀਕਰ ਆਰਡੀਨੈਂਸ ਸਾਡੀ ਪੰਜਾਬੀ ਪਿਆਰਿਆਂ ਦੀ ਮਰਜ਼ੀ ਮੁਤਾਬਕ ਨਹੀਂ ਜਾਰੀ ਹੁੰਦਾ। ਉਸ ਉੱਪਰ ਕਰੜੀ ਨਜ਼ਰ ਰੱਖਣੀ ਬਣਦੀ ਹੈ।

ਸ. ਤਰਲੋਚਨ ਸਿੰਘ ਐਮ.ਪੀ. ਹੋਰਾਂ ਦੀ ਇਕ ਇਕਠ ਬਾਰੇ ਰਿਪੋਰਟਿੰਗ "ਗੈਰ ਸਿੱਖਾਂ ਵਿਚ ਗੁਰਬਾਣੀ ਦਾ ਪਰਚਾਰ ਕੌਣ ਕਰ ਰਿਹਾ ਹੈ ? ਦਿਲਾਂ ਨੂੰ ਟੁੰਬ ਜਾਂਦੀ ਹੈ। ਜਿਨ੍ਹਾਂ ਨੂੰ ਸਿਖ ਧਰਮ ਦੇ ਆਗੂ ਸਿੱਖ ਹੀ ਨਹੀਂ ਸਮਝਦੇ ਉਹਨਾਂ ਦੇ ਸਮਾਗਮਾਂ ਵਿਚ ਡੇਢ ਘੰਟਾਂ ਸ਼ਬਦ ਦੀ ਕਥਾ ਹੋਵੇ। ਇਹ ਗੱਲ ਸਭ ਨੂੰ ਨਵੇਂ ਸਿਰਿਓਂ ਸੋਚਣ ਲਈ ਮਜਬੂਰ ਕਰਦੀ ਹੈ। ਸ. ਤਰਲੋਚਨ ਸਿੰਘ ਹੋਰੀ ਇਸ ਮੈਗਜ਼ੀਨ ਨਾਲ ਜੁੜੇ ਹੋਏ ਹਨ ਇਸ ਗੱਲ ਨਾਲ ਮੈਨੂੰ ਬਹੁਤ ਖੁਸ਼ੀ ਹੋਈ ਹੈ।

*ਸਿਰੀ ਰਾਮ ਅਰਸ਼*
*੨੦੪, ਫੇਜ਼ XI, ਮੋਹਾਲੀ*

## ਵਰਿਆਮ ਨੂੰ ਸਹਾਇਤਾ

**ਨਾਮਧਾਰੀ ਸੰਗਤ ਚੰਡੀਗੜ੍ਹ, ਵੱਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਨਾਲ ਭਾਰਗਵ ਆਡੀਟੋਰੀਅਮ ਪੀ. ਜੀ. ਆਈ. ਚੰਡੀਗੜ੍ਹ ਵਿੱਚ ੧੭-੧੮ ਮਈ ੨੦੦੮ ਨੂੰ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਕਰਵਾਇਆ ਗਿਆ। ਉਸਤਾਦ ਸ਼ਾਹਿਦ ਪ੍ਰਵੇਜ਼, ਸੰਜੀਵ ਅਭਿਅੰਕਰ, ਪੰਡਿਤ ਦੇਬੂ ਚੌਧਰੀ, ਪੰ. ਅਜੈ ਚਕ੍ਰਵਰਤੀ, ਬਲਜੀਤ ਸਿੰਘ ਨਾਮਧਾਰੀ, ਸੁਖਵਿੰਦਰ ਸਿੰਘ ਨਾਮਧਾਰੀ ਪਿੰਕੀ, ਸ. ਸੁਖਦੇਵ ਸਿੰਘ, ਸੰਤਾ ਸਿੰਘ ਨਾਮਧਾਰੀ, ਅਕਰਮ ਖਾਂ, ਕਾਲੇ ਰਾਮ ਜਿਹੇ ਪ੍ਰਸਿੱਧ ਕਲਾਕਾਰਾਂ ਨੇ ਭਾਗ ਲਿਆ।**

**ਇਸ ਖੁਸ਼ੀ ਵਿਚ ਨਾਮਧਾਰੀ ਸੰਗਤ ਚੰਡੀਗੜ੍ਹ ਵੱਲੋਂ ਵਰਿਆਮ ਨੂੰ ੧੧੦੦ ਰੁਪੈ ਸਹਾਇਤਾ ਭੇਜੀ ਗਈ।**

**ਡਾ. ਕਰਤਾਰ ਸਿੰਘ ਸੂਰੀ ਯਮਨਾ ਨਗਰ ਵੱਲੋਂ ੫੦੦-/ ਰੁਪਏ ਦੀ ਹੋਰ ਸਹਾਇਤਾ ਪੁੱਜੀ ਹੈ। ਕੁਲ ਇੱਕ ਹਜ਼ਾਰ ਰੁਪੈ।**



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਸਤ ਕਮਲਾਂ ਨਾਲ ਲਹਿੰਦੇ ਪੰਜਾਬ ਪਾਕਿਸਤਾਨ ਤੋਂ ਆਏ ਡਾ. ਤਾਹਿਰ ਮਹਿਮੂਦ ਨੂੰ ਸਨਮਾਨਿਤ ਕੀਤੇ ਜਾਣ ਦਾ ਦ੍ਰਿਸ਼। ਡਾ. ਲਖਬੀਰ ਸਿੰਘ ਮਲਵਈ ਪੰਜਾਬੀ ਸੱਥ ਵਲੋਂ ਅਤੇ ਸੰਤ ਰਛਪਾਲ ਸਿੰਘ ਨਾਲ ਖੜ੍ਹੇ ਹਨ।



ਪੰਡਿਤ ਕਿਸ਼ਨ ਮਹਾਰਾਜ ਅਤੇ ਪੰਡਿਤ ਗੋਪਾਲ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਚ ਇਕ ਸਮਾਰੋਹ ਸਮੇਂ



ਪੰਡਿਤ ਕਿਸ਼ਨ ਮਹਾਰਾਜ ਅਤੇ ਉਸਤਾਦ ਅਮਜਦ ਅਲੀ ਖਾਂ ਹਰਬਲਭ ਸੰਗੀਤ ਸਮਾਰੋਹ ਜਲੰਧਰ ਸਮੇਂ।



ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਲਖਨਊ (ਫ਼ਰਵਰੀ ੧੯੭੯) ਵਿੱਚ ਖੱਬਿਓਂ ਸ੍ਰੀ ਪ੍ਰੀਤਮ ਸਿੰਘ ਕਵੀ, ਸ. ਹਰਵਿੰਦਰ ਸਿੰਘ ਹੰਸਪਾਲ, ਠਾਕੁਰ ਦਲੀਪ ਸਿੰਘ, ਪੰਡਿਤ ਰਾਮ ਨਾਰਾਇਣ, ਪੰਡਿਤ ਸ਼ਿਵ ਕੁਮਾਰ ਸ਼ਰਮਾ, ਉਸਤਾਦ ਜ਼ਾਕਿਰ ਹੁਸੈਨ, ਪੰਡਿਤ ਕਿਸ਼ਨ ਮਹਾਰਾਜ ਅਤੇ ਸੰਪਾਦਕ ਵਰਿਆਮ ਜਗਦੀਸ਼ ਸਿੰਘ।